

੧ ਜੂਨ ੨੦੦੪ ਨੂੰ ਪਿੰਡ ਸਿਆਹੜ (ਲੁਧਿਆਣਾ) ਦੇ ਇਤਿਹਾਸਕ ਮੇਲੇ ਸਮੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਦਰਸ਼ਨ ਕਰ ਰਹੀ ਸਾਧ ਸੰਗਤ।
ਇਸੇ ਦਿਨ ਜੂਨ ੧੮੬੩ ਨੂੰ ਇਥੇ ਸਤਿਗੁਰੂ ਰਾਮ ਸਿੰਘ ਜੀ ਨੇ ਪਹਿਲੀ ਵਾਰ ਮਾਈਆਂ ਨੂੰ ਵੀ ਅੰਮ੍ਰਿਤ ਛਕਾਉਣ ਦੀ ਰੀਤ ਆਰੰਭ ਕੀਤੀ ਸੀ।



ਸ੍ਰੀ ਭੈਣੀ ਸਾਹਿਬ ਵਿੱਚ ੪ ਜੂਨ ੨੦੦੪ ਨੂੰ "ਗੁਰੂ ਹਰਿ ਕ੍ਰਿਸ਼ਨ ਆਰੋਗ ਆਸ਼ਰਮ" ਦਾ ਨੀਂਹ ਪੱਥਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਕਰ ਕਮਲਾਂ ਦੁਆਰਾ ਰਖਿਆ। ਇਸ ਸਮੇਂ ਅਰਦਾਸ ਵਿੱਚ ਸ਼ਾਮਲ ਸਤਿਗੁਰੂ ਜੀ ਦੇ ਨਾਲ ਸੰਤ ਮਹਿੰਦਰ ਸਿੰਘ ਪੁਰਬਾ,
ਸੰਤ ਰਛਪਾਲ ਸਿੰਘ, ਡਾਕਟਰ ਇਕਬਾਲ ਸਿੰਘ ਜੀ ਅਤੇ ਹੋਰ ਸੰਗਤ।

# ਵਰਿਆਮ

ਜੁਲਾਈ-੨੦੦੪

ਜਿਲਦ-੨੯

ਅੰਕ-੯



ਸੰਪਾਦਕ

ਜਗਦੀਸ਼ ਸਿੰਘ 'ਵਰਿਆਮ'

| ਦਫਤਰ ਦਾ ਪਤਾ: | Office Address : |
|---|---|
| ਮਾਸਿਕ ਵਰਿਆਮ | Monthly WARIAM |
| ਲਾਡੋਵਾਲੀ ਰੋਡ | (Punjabi) |
| (ਸਾਹਮਣੇ ਸੈਂਟਰਲ ਟਾਊਨ) | Ladowali Road. |
| ਜਲੰਧਰ- ੧੪੪੦੦੧ | Opp. Central Town, |
| | Jalandhar-144001 |
| ਫੋਨ-ਦਫਤਰ : ੨੨੨੨੫੪੩ | Ph. : 2222543 (O) |
| ਘਰ : ੨੪੫੬੨੮੯ | 2456289 (R) |


## ਵਰਿਆਮ ਦੇ ਦਰ

| | |
|---|---|
| ਇਹ ਅੰਕ | ੧੫-੦੦ |
| ਸਲਾਨਾ ਚੰਦਾ | ੧੫੦-੦੦ |
| ਪੰਜ ਸਾਲ ਲਈ | ੬੦੦-੦੦ |
| ਜੀਵਨ ਮੈਂਬਰ | ੧੫੦੦-੦੦ |
| ਵਿਦੇਸ਼ ਲਈ | ੨੫ ਪੌਂਡ ਜਾਂ ੩੫ ਡਾਲਰ ਅਮਰੀਕੀ ਹਵਾਈ ਡਾਕ ਰਾਹੀਂ |

ਚੈਕ ਡਰਾਫਟ Monthly Wariam ਜਾਂ ਕੇਵਲ Wariam ਦੇ ਨਾਂਅ ਤੇ ਹੀ ਭੇਜੇ ਜਾਣ।

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ



ਜਦੋਂ ਤੁਸੀਂ ਕੋਈ ਕਰਮ ਕਰਦੇ ਹੋ ਤਾਂ ਕਿਸੇ ਹੋਰ ਗੱਲ ਤੇ ਵਿਚਾਰ ਨਾ ਕਰੋ, ਉਸਨੂੰ ਇਕ ਉਪਾਸਨਾ ਵੱਡੀ ਤੋਂ ਵੱਡੀ ਉਪਾਸਨਾ ਦੇ ਤੌਰ ਤੇ ਕਰੋ ਅਤੇ ਉਸ ਸਮੇਂ ਤਕ ਲਈ ਉਸ ਵਿਚ ਆਪਣਾ ਸਾਰਾ ਤਨ ਮਨ ਲਗਾ ਦੇਵੋ।

—*ਸਵਾਮੀ ਵਿਵੇਕਾਨੰਦ*

# ਨਾਮਧਾਰੀ ਇਤਿਹਾਸ ਬਾਰੇ ਚਰਚਾ

ਪਿਛਲੇ ਕੁਝ ਮਹੀਨਿਆਂ ਤੋਂ ਨਾਮਧਾਰੀ/ਕੂਕਾ ਲਹਿਰ ਅਤੇ ਕਾਮਾਗਾਟਾ ਮਾਰੂ ਜਹਾਜ਼ ਦੇ ਮੁਸਾਫਰਾਂ ਦੀਆਂ ਸ਼ਹੀਦੀਆਂ ਦੇ ਮਸਲੇ ਦਾ ਚਰਚਾ ਅਖਬਾਰਾਂ ਵਿਚ ਰਿਹਾ ਹੈ। ਵਰਿਆਮ ਦੇ ਕਾਲਮਾਂ ਵਿਚ ਵੀ ਇਸ ਦਾ ਲਗਾਤਾਰ ਜ਼ਿਕਰ ਹੁੰਦਾ ਆ ਰਿਹਾ ਹੈ। ਇਸ ਸਾਰੇ ਮਾਮਲੇ ਨੇ ਨਾਮਧਾਰੀ ਇਤਿਹਾਸ ਨੂੰ ਮੁੜ ਏਜੰਡੇ ਤੇ ਜ਼ਰੂਰ ਲਿਆ ਖੜ੍ਹਾ ਕੀਤਾ ਹੈ। ਜਿਸ ਸ਼ਿੱਦਤ ਅਤੇ ਗਰਮਜੋਸ਼ੀ ਨਾਲ ਵੱਖ-ਵੱਖ ਅਖਬਾਰਾਂ ਨੇ ਨਾਮਧਾਰੀ ਲਹਿਰ ਅਤੇ ਕਾਮਾਗਾਟਾ ਕਾਂਡ ਦੇ ਹੱਕ ਵਿਚ ਆਵਾਜ਼ ਬੁਲੰਦ ਕੀਤੀ ਹੈ, ਏਨੀ ਜ਼ੋਰ ਦੀ ਗਲ ਸਾਧਾਰਨ ਹਾਲਤ ਵਿਚ ਨਹੀਂ ਸੀ ਹੋਈ। ਨਾਮਧਾਰੀ ਇਤਿਹਾਸ ਬਾਰੇ ਪੁਰਜੋਸ਼ ਹਮਾਇਤ ਤਾਂ ਨਾਮਧਾਰੀਆਂ ਦੇ ਆਪਣੇ ਪ੍ਰਚਾਰ ਸਾਧਨਾਂ ਤੋਂ ਵੀ ਅਗੇ ਨਿਕਲ ਗਈ ਹੈ। ਸਗੋਂ ਕਦੇ ਕਦਾਈ ਤਾਂ ਹਮਾਤੜਾਂ ਨੂੰ ਮਿਹਣੇ ਵੀ ਸੁਣਨੇ ਪੈਂਦੇ ਹਨ। ਇਸੇ ਹੀ ਸਮੇਂ ਵਿਚ ਦੋ ਸੈਮੀਨਾਰ ਐਸੇ ਹੋਏ ਹਨ ਜਿਨ੍ਹਾਂ ਵਿਚ ਨਾਮਧਾਰੀ ਲਹਿਰ ਦਾ ਆਜ਼ਾਦੀ ਸੰਗਰਾਮ ਵਿਚ ਯੋਗਦਾਨ ਵਿਸ਼ੇ ਉਤੇ ਵਿਚਾਰ ਚਰਚਾ ਹੋਈ ਹੈ। ਪਹਿਲਾਂ ਤਾਂ ਭਾਸ਼ਾ ਵਿਭਾਗ ਪੰਜਾਬ ਵਲੋਂ ਪਟਿਆਲਾ ਵਿਖੇ ਵਿਭਾਗ ਦੇ ਕੇਂਦਰੀ ਕੰਪਲੈਕਸ ਵਿਖੇ ਦੋ ਦਿਨਾਂ ਸੈਮੀਨਾਰ ਸੀ ਅਤੇ ਦੂਸਰਾ ਸੈਮੀਨਾਰ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਦੀ 'ਨਾਮਧਾਰੀ ਗੁਰੂ ਰਾਮ ਸਿੰਘ ਚੇਅਰ' ਵਲੋਂ ਯੂਨੀਵਰਸਿਟੀ ਕੰਪਲੈਕਸ ਵਿਚ ਹੀ ਆਯੋਜਿਤ ਕੀਤਾ ਗਿਆ। ਇਹ ਪਹਿਲਾ ਸੈਮੀਨਾਰ ਸੀ ਜੋ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਆਪਣੇ ਕੈਂਪਸ ਵਿਚ ਹੋਇਆ ਹੈ। ਇਸ ਤੋਂ ਪਹਿਲਾਂ ਸੰਨ ੨੦੦੧ ਵਿਚ ਸ੍ਰੀ ਭੈਣੀ ਸਾਹਿਬ ਵਿਚ ਹੋਇਆ ਸੀ। ਸਰਕਾਰੀ ਜਾਂ ਨੀਮ ਸਰਕਾਰੀ ਅਦਾਰਿਆਂ, ਵਿਭਾਗਾਂ ਜਾਂ ਯੂਨੀਵਰਸਿਟੀਆਂ ਵਿਚ ਹੁੰਦੇ ਸੈਮੀਨਾਰਾਂ ਬਾਰੇ ਵਿਦਵਾਨਾਂ ਦੀ ਆਮ ਰਾਏ ਹੈ ਕਿ ਇਹ ਕੇਵਲ ਰਸਮੀ ਜਿਹੇ ਹੁੰਦੇ ਹਨ। ਬਹੁਤ ਸਾਰੇ ਵਿਦਵਾਨਾਂ ਨੂੰ ਕਹਿ ਕੇ ਪਰਚੇ ਲਿਖਵਾਏ ਜਾਂਦੇ ਹਨ ਅਤੇ ਉਹ ਫੇਰ ਕਾਹਲੀ ਨਾਲ ਪੜ੍ਹਾ ਕੇ ਕੰਮ ਮੁਕਾਇਆ ਜਾਂਦਾ ਹੈ। ਸਾਰਥਕ ਬਹਿਸ ਨਹੀਂ ਹੁੰਦੀ। ਇਹ ਵੀ ਵੀਚਾਰ ਬਹੁਤ ਮੰਨਣ ਯੋਗ ਹੈ ਕਿ ਅਜਿਹੇ ਸਰਕਾਰੀ/ਅਰਧ ਸਰਕਾਰੀ ਅਦਾਰਿਆਂ ਤੇ ਬਹੁਤਾ/ਸਾਰਾ ਜ਼ੋਰ ਉਦਘਾਟਨੀ ਅਤੇ ਸਮਾਪਨ ਸਮਾਰੋਹਾਂ ਤੇ ਲਗਦਾ ਹੈ। ਜਿਸ ਵਿਚ ਸਾਰੀ ਗਲ ਸੈਮੀਨਾਰ ਦੇ ਵਿਸ਼ੇ ਤੋਂ ਲਾਂਭੇ ਜਾ ਕੇ ਵੀ.ਆਈ.ਪੀ. ਬੰਦਿਆਂ ਦੇ ਦੁਆਲੇ ਘੁੰਮਦੀ ਰਹਿੰਦੀ ਲਗਦੀ ਹੈ। ਅਤੇ ਅਸਲ ਸੈਮੀਨਾਰਾਂ ਗੋਸ਼ਟੀਆਂ ਸਮੇਂ ਘੱਟ ਹਾਜ਼ਰੀ ਅਤੇ ਘੱਟ ਦਿਲਚਸਪੀ ਰਹਿੰਦੀ ਹੈ। ਅਸੀਂ ਸਮਝਦੇ ਹਾਂ ਕਿ ਇਹਨਾਂ ਗੱਲਾਂ ਵਿਚ ਕਾਫੀ ਸਚਾਈ ਹੈ। ਅਸੀਂ ਦੇਖਿਆ ਹੈ ਕਿ ਆਮ ਸਾਹਿਤਕ ਸਭਾਵਾਂ ਵਿਚ ਕਈ ਵਾਰੀ ਬਹਿਸ ਬਹੁਤ ਸਾਰਥਕ ਅਤੇ ਦਿਲਚਸਪ ਹੁੰਦੀ ਹੈ। ਜਿਸ ਤੋਂ ਸ੍ਰੋਤਾ ਅਤੇ ਲੇਖਕ ਦੋਹਾਂ ਨੂੰ ਫਾਇਦਾ ਹੋ ਜਾਂਦਾ ਹੈ। ਸਾਨੂੰ ਬਹੁਤ ਜ਼ੁੰਮੇਵਾਰ ਲੇਖਕਾਂ ਨੇ ਇਹ ਗੱਲ ਕਹੀ ਹੈ ਯੂਨੀਵਰਸਿਟੀ, ਜਾਂ ਸਰਕਾਰੀ ਵਿਭਾਗਾਂ ਦੇ ਸੈਮੀਨਾਰਾਂ ਵਿਚ ਵਿਚਾਰ ਵਟਾਂਦਰੇ ਦਾ ਸਮਾਂ ਨਹੀਂ ਦਿੱਤਾ ਜਾਂਦਾ ਅਤੇ ਕਈ ਦਿਲਚਸਪੀ ਰਖਣ ਵਾਲੇ ਵਿਦਵਾਨਾਂ ਨੂੰ ਸਦਿਆ ਵੀ ਨਹੀਂ ਜਾਂਦਾ। ਅਸੀਂ ਸਾਹਿਤਕ ਸਭਾਵਾਂ ਨਾਲ ਜੁੜੇ ਹੋਏ ਹੋਣ ਕਰਕੇ ਇਹਨਾਂ ਗੱਲਾਂ ਨੂੰ ਜਾਣਦੇ ਵੀ ਹਾਂ ਅਤੇ ਜਿਹੜੀਆਂ ਗੋਸ਼ਟੀਆਂ ਜਲੰਧਰ ਵਿਚ ਪੰਜਾਬੀ ਲੇਖਕ ਸਭਾ ਵਲੋਂ ਜਾਂ ਭਾਸ਼ਾ ਅਕੈਡਮੀ ਜਾਂ ਦੇਸ਼ ਭਗਤ ਯਾਦਗਾਰ ਕਮੇਟੀ ਵਲੋਂ ਆਯੋਜਤ ਹੁੰਦੀਆਂ ਹਨ ਅਤੇ ਹੋਰ ਥਾਵਾਂ ਤੇ ਹੁੰਦੀਆਂ ਹਨ, ਉਥੇ ਗੱਲਾਂ ਬਹੁਤ ਨਿਤਾਰ ਕੇ ਕੀਤੀਆਂ ਜਾਂਦੀਆਂ ਹਨ। ਭਾਸ਼ਾ ਵਿਭਾਗ ਅਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਨਾਮਧਾਰੀ ਲਹਿਰ ਬਾਰੇ ਹੋਈਆਂ ਗੋਸ਼ਟੀਆਂ ਨੂੰ ਆਯੋਜਨ ਕਰਨ ਵਾਲਿਆਂ ਦੀਆਂ ਔਕੜਾਂ, ਸੀਮਾਵਾਂ ਅਤੇ ਸੰਭਾਵਨਾਵਾਂ ਦਾ ਸਾਨੂੰ ਅੰਦਾਜ਼ਾ ਹੈ ਇਸ ਵਾਸਤੇ ਉਹਨਾਂ ਦੀ ਮਜਬੂਰੀ ਅਸੀਂ ਸਮਝ ਵੀ ਸਕਦੇ ਹਾਂ ਪਰ ਫੇਰ ਵੀ ਸਾਡਾ ਮੱਤ ਹੈ ਕਿ ਜਦੋਂ ਬਹੁਤ ਸਾਰਾ ਸਮਾਂ ਅਤੇ ਖਰਚ ਇਹਨਾਂ ਆਯੋਜਨਾਂ ਤੇ ਹੁੰਦਾ ਹੈ ਤਾਂ ਇਸ ਨੂੰ ਵਧੀਆ ਬਣਾਉਣ ਦੀ ਗੁੰਜਾਇਸ਼ ਸਦਾ ਹੀ ਹੈ।

ਸ੍ਰੀ ਭੈਣੀ ਸਾਹਿਬ ਵਾਲੇ ਸੈਮੀਨਾਰ ਤੇ ਬਹੁਤ ਜ਼ੋਰ ਲੱਗਾ ਸੀ। ਉਹ ਇਕ ਸ਼ਾਹੀ ਪੱਧਰ ਦਾ ਸੈਮੀਨਾਰ ਸੀ। ਨਾਮਧਾਰੀ ਸੰਗਤ ਵਿਚ ਵੀ ਬਹੁਤ ਜੋਸ਼ ਸੇਵਾ ਅਤੇ ਸਤਿਕਾਰ ਦੀ ਭਾਵਨਾ ਸੀ। ਉਥੇ ਬਹੁਤ ਸਾਰੇ ਚੋਟੀ ਦੇ ਵਿਦਵਾਨ ਆਏ ਸਨ ਅਤੇ ਵਿਵਿਧ ਵਿਚਾਰਾਂ ਵਾਲੇ ਵੀ ਸਨ। ਪੇਪਰ ਵੀ ਬਹੁਤ ਪੜ੍ਹੇ ਗਏ ਅਤੇ ਕੁਝ ਵਿਚਾਰ ਚਰਚਾ ਵੀ ਹੋਈ ਸੀ। ਪਰ ਅਸੀਂ ਉਡੀਕਦੇ ਰਹੇ ਕਿ ਇਹਨਾਂ ਪਰਚਿਆਂ ਨੂੰ ਪੁਸਤਕ ਰੂਪ ਕਦੋਂ ਮਿਲਦਾ ਹੈ। ਇਸ ਅੰਮ੍ਰਿਤਸਰ ਵਾਲੇ ਯੂਨੀਵਰਸਿਟੀ ਕੈਂਪਸ ਵਿਚ ਹੋਏ ਸੈਮੀਨਾਰ ਵਿਚ ਸਾਨੂੰ ਇਹ ਸੁਣ ਕੇ ਖੁਸ਼ੀ ਹੋਈ ਕਿ ਇਹ ਪੁਸਤਕ ਤਿਆਰ ਹੋ ਗਈ ਹੈ ਅਤੇ ਇਹ ਇਸ ਸੈਮੀਨਾਰ ਦੇ ਉਦਘਾਟਨੀ ਸਮਾਰੋਹ ਸਮੇਂ ਸਤਿਕਾਰਯੋਗ ਸ. ਹਰਵਿੰਦਰ ਸਿੰਘ ਹੰਸਪਾਲ ਪ੍ਰਧਾਨ ਪੰਜਾਬ ਪ੍ਰਦੇਸ਼ ਕਾਂਗਰਸ ਦੇ ਹੱਥੀਂ ਰੀਲੀਜ਼

ਵੀ ਹੋਈ। ਪੁਸਤਕ ਦਾ ਨਾਮ ਹੈ 'ਨਾਮਧਾਰੀ ਲਹਿਰ'। ਇਸ ਦੇ ਸੰਪਾਦਕ ਨਾਮਧਾਰੀ ਚੇਅਰ ਦੇ ਵਰਤਮਾਨ ਮੁਖੀ ਡਾ. ਹਰਮਿੰਦਰ ਸਿੰਘ ਬੇਦੀ ਅਤੇ ਸ. ਜਸਵਿੰਦਰ ਸਿੰਘ ਹਨ। ਯੂਨੀਵਰਸਿਟੀ ਦੇ ਵਾਈਸ ਚਾਂਸਲਰ ਸ. ਐਸ.ਪੀ. ਸਿੰਘ ਹੋਰਾਂ ਦੇ ਉਦਮ ਨਾਲ ਇਹ ਪ੍ਰਕਾਸ਼ਤ ਹੋਈ ਹੈ। ਅਸੀਂ ਜਾਣਦੇ ਹਾਂ ਕਿ ਐਸ.ਪੀ. ਸਿੰਘ ਬੜੇ ਸਿਰੜ ਵਾਲੇ ਵਿਅਕਤੀ ਹਨ ਅਤੇ ਸਦਾ ਹੀ ਆਪਣੇ ਜ਼ੁੰਮੇ ਲਗੇ ਕਾਰਜ ਨੂੰ ਬਹੁਤ ਉਦਮ ਅਤੇ ਤੇਜ਼ ਗਤੀ ਨਾਲ ਕਰਦੇ ਆਏ ਹਨ। ਉਹਨਾਂ ਹੋਰ ਵੀ ਪ੍ਰਕਾਸ਼ਨਾਵਾਂ ਕਰਨ ਅਤੇ ਇਸ ਪੁਸਤਕ ਨੂੰ ਵੀ ਹੋਰਨਾਂ ਭਾਸ਼ਾਵਾਂ ਵਿਚ ਅਨੁਵਾਦ ਕਰਨ ਦਾ ਭਰੋਸਾ ਦਿੱਤਾ ਹੈ।

ਜਿਹਾ ਕਿ ਸ. ਹੰਸਪਾਲ ਜੀ ਨੇ ਉਦਘਾਟਨੀ ਅਵਸਰ ਤੇ ਕਿਹਾ ਕਿ ਇਹ ਚੇਅਰ ਸ. ਪ੍ਰਕਾਸ਼ ਸਿੰਘ ਬਾਦਲ ਹੋਰਾਂ ਦੇ ਮੁਖੀ ਮੰਤਰੀ ਕਾਲ ਵਿਚ ਉਹਨਾਂ ਦੇ ਉਦਮ ਅਤੇ ਸਹਿਯੋਗ ਨਾਲ ਬਣੀ ਸੀ ਅਤੇ ਕਈ ਪ੍ਰਕਾਰ ਦੇ ਸੋਚ ਵਿਚਾਰ ਬਾਦ ਇਸ ਦਾ ਨਾਮ 'ਨਾਮਧਾਰੀ ਗੁਰੂ ਰਾਮ ਸਿੰਘ ਚੇਅਰ' ਪ੍ਰਵਾਨ ਹੋਇਆ। ਭਾਵੇਂ ਗੁਰੂ ਰਾਮ ਸਿੰਘ ਨਾਮਧਾਰੀ ਚੇਅਰ ਵੀ ਹੋ ਸਕਦਾ ਸੀ ਪਰ ਸਭ ਜਾਣਦੇ ਨੇ ਕਿ ਕੁਝ ਜ਼ਾਹਰਾ ਕਾਰਨਾਂ ਕਰਕੇ ਹੁਣ ਵਾਲਾ ਨਾਮ ਹੀ ਰਖਿਆ ਗਿਆ।

ਚੇਅਰ ਵਲੋਂ ਪ੍ਰਕਾਸ਼ਤ ਪੁਸਤਕ ਅਸਾਂ ਵਾਚੀ ਹੈ। ਇਸ ਵਿਚ ਪ੍ਰਕਾਸ਼ਤ ਲੇਖ ਅਸਾਂ ਪਹਿਲਾਂ ਹੀ ਪੜ੍ਹੇ ਸੁਣੇ ਹੋਏ ਹਨ ਅਤੇ ਕੁਝ ਸਾਡੇ ਕੋਲ ਵੀ ਹੋਣਗੇ। ਪੁਸਤਕ ਪੜ੍ਹਦਿਆਂ ਸਾਨੂੰ ਕੁਝ ਫਰਕ ਲਗਾ। ਫਰਕ ਇਹ ਸੀ ਕਿ ਜਿਥੇ ਕਿਸੇ ਲੇਖਕ ਨੇ ਗੁਰੂ ਰਾਮ ਸਿੰਘ ਜਾਂ ਸਤਿਗੁਰੂ ਰਾਮ ਸਿੰਘ ਲਿਖਿਆ ਸੀ ਉਹ ਸ਼ਬਦ ਪੁਸਤਕ ਵਿਚ ਛਪਣ ਤੋਂ ਬਾਦ 'ਨਾਮਧਾਰੀ ਗੁਰੂ' ਜਾਂ 'ਨਾਮਧਾਰੀ ਸਤਿਗੁਰੂ ਰਾਮ ਸਿੰਘ' ਵਿਚ ਤਬਦੀਲ ਹੋ ਗਿਆ। 'ਨਾਮਧਾਰੀ' ਸ਼ਬਦ ਨੂੰ ਵਾਧੂ ਬਹੁਤ ਮਿਕਦਾਰ ਵਿਚ ਜੋੜਿਆ ਗਿਆ ਹੈ। ਆਪਣੇ ਲਿਖਤ ਦੇ ਮੁਹਾਵਰੇ ਵਿਚ ਕੋਈ ਗੁਰੂ ਰਾਮ ਸਿੰਘ ਲਿਖੇ ਜਾਂ ਬਾਬਾ ਰਾਮ ਸਿੰਘ ਲਿਖੇ ਉਹ ਵੱਖਰੀ ਗੱਲ ਹੈ ਪਰ ਪੁਸਤਕ ਦੇ ਸੰਪਾਦਕਾਂ ਨੂੰ ਆਪਣੇ ਵਲੋਂ ਕੋਈ ਸ਼ਬਦ ਜੋੜਨ ਜਾਂ ਲਾਹੁਣ ਦਾ ਅਧਿਕਾਰ ਨਹੀਂ ਹੈ। ਸਾਡਾ ਆਪਣਾ ਲੇਖ ਜੋ ਜਗਦੀਸ਼ ਸਿੰਘ ਵਰਿਆਮ ਦੇ ਨਾਮ ਹੇਠ ਛਪਿਆ ਹੈ ਉਸ ਵਿਚ ਵੀ ਇਹ ਵਾਧਾ ਕੀਤਾ ਗਿਆ ਹੈ। ਇਥੋਂ ਤਕ ਕਿ ਜਿਥੇ ਕੋਈ ਟੂਕ/ਕੁਟੇਸ਼ਨ ਦਿੱਤੀ ਗਈ ਹੈ ਕਿ ਵਰਿਆਮ ਦੇ ਫਲਾਣੇ ਅੰਕ ਵਿਚ ਆਹ ਲਿਖਿਆ ਹੈ। ਉਥੇ ਵੀ ਨਾਮਧਾਰੀ ਗੁਰੂ ਰਾਮ ਸਿੰਘ ਜਾਂ ਨਾਮਧਾਰੀ ਗੁਰੂ ਜਗਜੀਤ ਸਿੰਘ ਆਪਣੇ ਕੋਲੋਂ ਕਰ ਦਿੱਤਾ ਗਿਆ ਹੈ। ਅਸੀਂ ਸਮਝਦੇ ਹਾਂ ਕਿ ਇਹ ਲੇਖਕ ਦੀ ਲਿਖਤ ਨਾਲ ਜ਼ਿਆਤਦੀ ਹੈ, ਧੱਕਾ ਹੈ। ਬਗੈਰ ਲੇਖਕ ਦੀ ਆਗਿਆ ਦੇ ਅਜਿਹਾ ਵਾਧਾ ਘਾਟਾ ਕਰਨਾ ਵੈਸੇ ਵੀ ਜੁਰਮ ਹੈ। ਇਸ ਨਾਲ ਪੁਸਤਕ ਛਾਪਣ ਦਾ ਮਕਸਦ ਹੀ ਖਤਮ ਹੋ ਜਾਂਦਾ ਹੈ। ਇਸ ਬਾਰੇ ਕੀਹ ਹੋਣਾ ਚਾਹੀਦਾ ਹੈ ਇਹ ਯੂਨੀਵਰਸਿਟੀ ਦੇ ਅਧਿਕਾਰੀ ਖੁਦ ਹੀ ਸੋਚਣ ਅਤੇ ਦਸਣ।

ਖੈਰ ਜਿਵੇਂ ਅਸੀਂ ਅਗੇ ਲਿਖਿਆ ਕਿ ਇਹਨਾਂ ਸੈਮੀਨਾਰਾਂ ਨੇ ਨਾਮਧਾਰੀ ਇਤਿਹਾਸ ਨੂੰ ਆਜ਼ਾਦੀ ਸੰਗਰਾਮ ਦੇ ਸੰਦਰਭ ਵਿਚ ਏਜੰਡੇ ਤੇ ਜ਼ਰੂਰ ਲੈ ਆਂਦਾ ਹੈ।

ਇਸ ਸਬੰਧ ਵਿਚ ਹਿੰਦ ਕਮਿਊਨਿਸਟ ਪਾਰਟੀ ਦੇ ਕੇਂਦਰੀ ਸਕੱਤਰ ਸ੍ਰੀ ਏ.ਬੀ. ਬਰਧਨ ਨੇ ਕੂਕਾ ਲਹਿਰ ਅਤੇ ਕਾਮਾਗਾਟਾ ਮਾਰੂ ਜਹਾਜ ਦੇ ਸ਼ਹੀਦਾਂ ਦਾ ਮਸਲਾ ਭਾਰਤ ਦੇ ਗ੍ਰਹਿ ਮੰਤਰੀ ਸ੍ਰੀ ਸ਼ਿਵਰਾਜ ਪਾਟਿਲ ਕੋਲ ਉਠਾਇਆ ਹੈ। ਅਖਬਾਰ ਵਿਚ ਆਇਆ ਹੈ ਕਿ ਉਹਨਾਂ ਨੂੰ ਸਾਰਥਕ ਜਾਂਚ ਵਿਚਾਰ ਕਰਨ ਦਾ ਹੁੰਗਾਰੇ ਭਰਿਆ ਉਤਰ ਮਿਲਿਆ ਹੈ। ਅਸੀਂ ਬਰਧਨ ਸਾਹਿਬ ਦੇ ਇਸ ਉਦਮ ਦੀ ਦਾਦ ਦਿੰਦੇ ਹਾਂ ਜਿਨ੍ਹਾਂ ਨੇ ਦੇਸ਼ ਭਗਤ ਯਾਦਗਾਰ ਕਮੇਟੀ ਜਲੰਧਰ ਦੇ ਪ੍ਰੋਗਰਾਮ ਨੂੰ ਕਾਮਯਾਬ ਕਰਨ ਲਈ ਸਹਿਯੋਗ ਦਿੱਤਾ ਹੈ। ਅਸੀਂ ਚਾਹੁੰਦੇ ਹਾਂ ਕਿ ਜਦੋਂ ਕਾਂਗਰਸ ਦੀ ਹਕੂਮਤ ਆ ਗਈ ਹੈ ਤਾਂ ਕਾਂਗਰਸ ਦੇ ਨੇਤਾ ਵੀ ਸਰਕਾਰ ਤੋਂ ਹੋਈ ਉਕਾਈ ਦੀ ਸੋਧ ਕਰਵਾਉਣ ਲਈ ਅਗੇ ਆਉਣ।

*—ਜਗਦੀਸ਼ ਸਿੰਘ*

## *ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਦੇ ਕਾਰਜ ਕਾਲ ਵਿਚ ਵਾਧਾ*

ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਦੇ ਵਾਈਸ ਚਾਂਸਲਰ ਡਾ. ਐਸ.ਪੀ. ਸਿੰਘ ਦੀ ਮਿਆਦ ਜੁਲਾਈ ਵਿਚ ਖਤਮ ਹੋ ਰਹੀ ਹੈ। ਯੂਨੀਵਰਸਿਟੀ ਦੇ ਚਾਂਸਲਰ ਪੰਜਾਬ ਦੇ ਗਵਰਨਰ ਸਾਹਿਬ ਨੇ ਮੁੱਖ ਮੰਤਰੀ ਪੰਜਾਬ ਕੈਪਟਨ ਅਮਰਿੰਦਰ ਸਿੰਘ ਦੀ ਸਿਫਾਰਸ਼ ਤੇ ਵਾਈਸ ਚਾਂਸਲਰ ਸਾਹਿਬ ਦੀ ਮਿਆਦ ਵਿਚ ਇਕ ਸਾਲ ਦਾ ਵਾਧਾ ਕਰ ਦਿੱਤਾ ਹੈ। ਵਧਾਈਆਂ

*—ਸਵਾਮੀ ਵਿਵੇਕਾਨੰਦ*

# ਸ. ਖੜਕ ਸਿੰਘ ਭੰਮਰਾ ਯੂ.ਕੇ.



ਗੁਰਬਾਣੀ ਵਿਚ ਇਕ ਥਾਂ ਲਿਖਿਆ ਹੈ ਕਿ ਜਿਵੇਂ ਖੂਹ ਦੀ ਟਿੰਡਾਂ ਚਲਦੀਆਂ ਹਨ। ਇਕ ਪਾਸੇ ਪਾਣੀ ਨਾਲ ਭਰੀਆਂ ਉਪਰ ਆ ਰਹੀਆਂ ਹਨ। ਦੂਜੇ ਪਾਸੇ ਖਾਲੀ ਹੋ ਕੇ ਵਾਪਸ ਜਾ ਰਹੀਆਂ ਹਨ। ਇਵੇਂ ਹੀ ਸੰਸਾਰ ਦੀ ਖੇਡ ਹੈ।

ਆਪਣੇ ਹਿੱਸੇ ਦਾ ਪਾਣੀ ਨਿਸਾਰ ਵਿਚ ਪਾ ਕੇ ਵਾਪਸ ਜਾ ਰਹੀਆਂ ਟਿੰਡਾਂ (ਆਤਮਾਵਾਂ) ਵਿਚੋਂ ਇਕ ਅਹਿਮ ਸ਼ਖਸੀਅਤ ਵਾਪਸ ਚਲੀ ਗਈ ਹੈ। ਸ. ਖੜਕ ਸਿੰਘ ਭੰਮਰਾ ੧੪ ਜੂਨ ੨੦੦੪ ਨੂੰ ਆਪਣੇ ਹਿੱਸੇ ਦੀ ਆਯੂ ਦੀ ਖੇਡ ਆਪਣੇ ਨਿਵਾਸ ਅਸਥਾਨ ਮੋਡਨ ਹੈਡ ਯੂ.ਕੇ. ਵਿਚ ਮੁਕੰਮਲ ਕਰ ਗਏ ਹਨ।

ਕੋਈ ੭੮ ਹਾੜ ਸਿਆਲ ਹੰਡਾ ਕੇ ਗਏ ਭੰਮਰਾ ਸਾਹਿਬ ਬਹੁ ਚਰਚਿਤ ਸ਼ਖਸੀਅਤ ਰਹੇ ਹਨ। ਜ਼ਿਲ੍ਹਾ ਜਲੰਧਰ ਦੇ ਮਸ਼ਹੂਰ ਪਿੰਡ ਮੋਰੋਂ ਵਿਚ ਸ. ਚਰਨ ਸਿੰਘ ਭਮਰਾ ਅਤੇ ਮਾਤਾ ਈਸ਼ਰ ਕੌਰ ਦੇ ਘਰ ਜਨਮੇ ਸ. ਖੜਕ ਸਿੰਘ ਭਮਰਾ ਭਾਰਤ, ਈਸਟ ਅਫਰੀਕਾ ਅਤੇ ਇੰਗਲੈਂਡ ਜਿਹੇ ਦੇਸ਼ਾਂ ਵਿਚ ਵੀ ਰਹੇ ਅਤੇ ਬਹੁਤ ਸਾਰੇ ਸਮਾਜਿਕ ਸੰਗਠਨਾਂ ਦੇ ਰੂਹੇ ਰਵਾਂ ਰਹੇ। ਏਸ਼ੀਅਨ ਅਫੇਅਰਜ਼ ਯੂ.ਕੇ. ਵਿਚ ਛਪੀ ਇਕ ਟਿਪਣੀ ਅਨੁਸਾਰ "ਉਹ ਨਾਮਧਾਰੀ ਸੋਚ, ਨਾਮਧਾਰੀ ਜਾਮਾ ਤੇ ਨਾਮਧਾਰੀ ਮਰਿਆਦਾ ਦੇ ਧਾਰਨੀ ਹੁੰਦੇ ਹੋਏ ਵੀ ਦੂਸਰੇ ਧਾਰਮਿਕ ਗਰੁਪਾਂ 'ਚ ਬੜੀ ਵਿਦਵਤਾ ਨਾਲ ਆਪਣੀ ਥਾਂ ਬਣਾ ਲੈਂਦੇ ਹਨ।"

ਸੱਚਮੁਚ ਜਿਥੇ ਸ. ਖੜਕ ਸਿੰਘ ਨਾਮਧਾਰੀ ਸਮਾਜ ਵਿਚ ਬਹੁਤ ਸਰਗਰਮ ਰਹੇ ਉਥੇ ਰਾਮਗੜ੍ਹੀਆ ਸਮਾਜ, ਥੇਮਜ਼ ਵੈਲੀ ਓਵਰਸੀਜ਼ ਕਾਂਗਰਸ ਅਤੇ ਨਾਨ ਰੈਜ਼ੀਡੈਂਟ ਭਾਰਤੀਆਂ ਦੀ ਸਭਾ ਵਿਚ ਵੀ ਹਮੇਸ਼ਾ ਸਰਗਰਮ ਰਹੇ। ਅਖਬਾਰੀ ਭਾਈਚਾਰੇ ਨਾਲ ਵੀ ਉਹਨਾਂ ਦਾ ਗੂੜਾ ਸੰਪਰਕ ਰਿਹਾ। ਭਾਰਤ ਚੋਂ ਯੂ.ਕੇ. ਵਿਚ ਗਏ ਪ੍ਰਮੁਖ ਨੇਤਾਵਾਂ ਨਾਲ ਉਹ ਇੰਗਲੈਂਡ ਵਿਚ ਵੀ ਤੇ ਭਾਰਤ ਵਿਚ ਵੀ ਗੂੜਾ ਸੰਪਰਕ ਰਖਦੇ ਰਹੇ।

ਜਿਸ ਵੇਲੇ ਸ੍ਰੀ ਪ੍ਰੀਤਮ ਸਿੰਘ ਕਵੀ ਸਤਿਜੁਗ ਦੇ ਸੰਪਾਦਕ ਸਨ ਉਸ ਵੇਲੇ ਤੋਂ ਕਵੀ ਭੰਵਰਾ ਦੀ ਦੋਸਤੀ ਸ਼ੁਰੂ ਹੋਈ ਜੋ ਅੰਤ ਤਕ ਰਹੀ। ਕਵੀ ਜੀ ਰਾਹੀਂ ਸਾਡਾ ਭੰਵਰਾ ਜੀ ਨਾਲ ਮੇਲ ਹੋਇਆ ਅਤੇ ਉਹ ਅੰਤ ਵੇਲੇ ਤਕ ਵਰਿਆਮ ਦੇ ਪਰਮ ਸਹਿਯੋਗੀ ਰਹੇ।

ਉਹ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਨੇਹ ਘੇਰੇ ਵਿਚ ਅਫਰੀਕਾ ਵਿਚ ਹੀ ਆ ਗਏ ਅਤੇ ਬਾਅਦ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰੀਤ ਮੰਡਲ ਵਿਚ ਰਹੇ। ਬਹੁਤ ਵੱਡੇ ਮਨੁੱਖਾਂ ਨਾਲ ਉਹਨਾਂ ਦਾ ਪੱਤਰ ਵਿਹਾਰ ਚਲਦਾ ਰਿਹਾ। ਉਹ ਚੰਗੇ ਵਕਤਾ ਅਤੇ ਲਿਖਾਰੀ ਵੀ ਸਨ। ਇਸਦਾ ਸੰਕਲਨ ਉਹਨਾਂ ਬਾਰੇ ਪੁਸਤਕ ਆਕਾਸ਼ ਗੰਗਾ ਵਿਚ ਹੈ।

ਆਪ ਦੀ ਧਰਮ ਪਤਨੀ ਸ੍ਰੀਮਤੀ ਗਿਆਨ ਕੌਰ ਦੀ ਸ਼ਖਸੀਅਤ ਸ. ਖੜਕ ਸਿੰਘ ਦੀ ਸ਼ਖਸੀਅਤ ਨੂੰ ਉਭਾਰਨ ਦਾ ਵਿਸ਼ੇਸ਼ ਹੱਥ ਸੀ ਅਤੇ ਇਸ ਜੋੜੀ ਦਾ ਆਪ ਸੀ ਪਿਆਰ ਅਤੇ ਸਨੇਹ ਅਤੇ ਦੂਸਰਿਆਂ ਪ੍ਰਤੀ ਵਤੀਰਾ ਮਸਾਲੀ ਸੀ।

ਸ. ਕ.ਸ. ਭੰਵਰਾ ਜ਼ਿੰਦਗੀ ਦੇ ਅਨੇਕਾਂ ਚੜ੍ਹਾਵਾ ਉਤਰਾਵਾਂ ਵਿਚੋਂ ਲੰਘੇ। ਜਰਮਨੀ ਵਿਚ ਉਹਨਾਂ ਦਾ ਸਪੁੱਤਰ ਜਸਵਿੰਦਰ ਸਿੰਘ ਸਥਾਪਤ ਹੈ। ਉਥੇ ਵੀ ਭਵਰਾ ਪਰਿਵਾਰ ਨੇ ਸਰਬ ਧਰਮ ਸੰਸਥਾ ਕਾਇਮ ਕੀਤੀ ਹੈ। ਸਤਿਗੁਰੂ ਜਗਜੀਤ ਸਿੰਘ ਜੀ ਅਕਸਰ ਜਰਮਨੀ ਵਿਚ ਭਵਰਾ ਨਿਵਾਸ ਨੂੰ ਭਾਗ ਲਾਉਂਦੇ ਹਨ। ਸ. ਕ.ਸ. ਭੰਵਰਾ ਦੇ ਤਿੰਨ ਸਪੁੱਤਰ ਅਤੇ ਇਕ ਸਪੁਤਰੀ ਹੈ ਸਭ ਥਾਓਂ ਥਾਈਂ ਸੈਟ ਹਨ।

ਆਪ ਪਿਛਲੇ ਕਾਫੀ ਸਮੇਂ ਤੋਂ ਬੀਮਾਰ ਆ ਰਹੇ ਸਨ ਅਤੇ ਕਈ ਰੋਗਾਂ ਨਾਲ ਖਿੜੇ ਮੱਥੇ ਮੁਕਾਬਲਾ ਕਰਦੇ ਆ ਰਹੇ ਸਨ। ਅਜਿਹੀ ਸਥਿਤੀ ਵਿਚ ਵੀ ਉਹ ਟੈਲੀਫੋਨ ਸੰਪਰਕ ਮਿੱਤਰਾਂ ਨਾਲ ਰਖਦੇ ਰਹੇ ਸਨ।

ਅੰਤ ੧੪ ਜੂਨ ਸ਼ਾਮ ੪.੩੦ ਵਜੇ ਉਹ ਆਪਣੇ ਹਿੱਸੇ ਦੇ ਸਵਾਸ ਪੂਰੇ ਕਰ ਗਏ ਅਤੇ ੧੯ ਜੂਨ ੨੦੦੪ ਸਨਿਚਰਵਾਰ ਨੂੰ ਉਹਨਾਂ ਨਮਿਤ ਸਲੋਹ.ਦੇ ਰਾਮਗੜ੍ਹੀਆਂ ਗੁਰਦੁਆਰੇ ਵਿਚ ਅੰਤਮ ਅਰਦਾਸ ਕੀਤੀ ਗਈ।

ਸਾਡੀ ਅਰਦਾਸ ਹੈ ਸਤਿਗੁਰੂ ਜੀ ਭੰਵਰਾ ਸਾਹਿਬ ਦੀ ਜੀਵ ਆਤਮਾ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ ਅਤੇ ਪਰਿਵਾਰ ਨੂੰ ਭਾਣਾ ਮੰਨਣ ਦਾ ਬਲ ਬਖਸ਼ਣ।

*—ਜਗਦੀਸ਼ ਸਿੰਘ*

# ਸੁਪਰੀਮ ਕੋਰਟ ਵਲੋਂ ਰਾਜ ਭਾਸ਼ਾ ਦੀ ਲਾਜ਼ਮੀ ਪੜ੍ਹਾਈ ਦਾ ਅਧਿਕਾਰ

## ਪ੍ਰੋ. ਪ੍ਰੀਤਮ ਸਿੰਘ ਵਲੋਂ ਮੁਖ ਮੰਤਰੀ ਨੂੰ ਚਿੱਠੀ

ਸਾਰੇ ਦੇਸ਼ ਵਿੱਚ ਅਲਪ ਸੰਖਿਅਕ ਭਾਈਚਾਰਿਆਂ ਵਲੋਂ ਸਕੂਲ ਚਲਾਏ ਜਾ ਰਹੇ ਹਨ ਜਿਨ੍ਹਾਂ ਵਿੱਚ ਘੱਟ ਗਿਣਤੀ ਹੋਣ ਦੀ ਆੜ ਵਿੱਚ ਸੂਬੇ ਦੀ ਬੋਲੀ ਨੂੰ ਆਪਣੇ ਸਕੂਲਾਂ ਵਿੱਚ ਉਹ ਲਾਗੂ ਨਹੀਂ ਕਰਦੇ ਰਹੇ। ਇਸ ਸਬੰਧ ਵਿੱਚ ਮਹਾਂਰਾਸ਼ਟਰ ਦੀ ਸਰਕਾਰ ਨੇ ਆਪਣੇ ਪ੍ਰਾਂਤ ਦੇ ਸਭ ਸਕੂਲਾਂ ਵਿੱਚ ਮਰਾਠੀ ਲਾਗੂ ਕਰਣ ਦੇ ਹੁਕਮਾਂ ਨੂੰ ਅਲਪ ਸੰਖਿਅਕ ਵਿਦਿਅਕ ਅਦਾਰਿਆਂ ਵਲੋਂ ਚੁਨੌਤੀ ਦਿੱਤੀ ਗਈ। ਇਸ ਇਤਰਾਜ਼ ਨੂੰ ਸੁਪਰੀਮ ਕੋਰਟ ਵਲੋਂ ਰੱਦ ਕਰ ਕੇ ਇਹ ਫੈਸਲਾ ਦਿਤਾ ਗਿਆ ਹੈ ਕਿ ਪ੍ਰਾਂਤ ਦੀ ਸਰਕਾਰ ਪ੍ਰਾਂਤ ਅਤੇ ਕੌਮ ਦੇ ਹਿਤਾਂ ਵਿੱਚ ਯੋਗ ਨਿਯਮ ਲਾਗੂ ਕਰ ਸਕਦੀ ਹੈ।

ਪੰਜਾਬ ਦੇ ਸਕੂਲਾਂ ਵਿੱਚ ਪੰਜਾਬੀ ਨੂੰ ਲਾਜ਼ਮੀ ਵਿਸ਼ੇ ਵਜੋਂ ਲਾਗੂ ਕਰਾਉਣ ਲਈ ਵੀ ਸੰਘਰਸ਼ ਚਲਦਾ ਆ ਰਿਹਾ ਹੈ। ਇਹ ਬਹੁਤ ਬੀ ਬਦਕਿਸਮਤੀ ਵਾਲੀ ਗਲ ਹੈ ਕਿ ਕਿਸੇ ਨਾ ਕਿਸੇ ਕਾਰਨ ਅਤੇ ਕਿਸੇ ਨਾ ਕਿਸੇ ਬਹਾਨੇ ਇਹ ਮਾਮਲਾ ਪਿਛੇ ਹੀ ਪਾਇਆ ਜਾਂਦਾ ਰਿਹਾ ਹੈ। ਇਸ ਪ੍ਰਸੰਗ ਵਿੱਚ ਬਜ਼ੁਰਗ ਲੇਖਕ, ਸਿਖਿਆ ਸ਼ਾਸਤ੍ਰੀ ਅਤੇ ਅਨੇਕਾਂ ਨਾਮਵਰ ਸਾਹਿਤਕ ਅਦਾਰਿਆਂ ਦੇ ਪ੍ਰਧਾਨ ਰਹਿ ਚੁੱਕੇ ਪ੍ਰੋ. ਪ੍ਰੀਤਮ ਸਿੰਘ ਜੀ ਪਟਿਆਲਾ ਵਾਲਿਆਂ ਨੇ ਪੰਜਾਬੀ ਭਾਸ਼ਾ ਨੂੰ ਸਕੂਲਾਂ ਵਿੱਚ ਹੱਕੀ ਮਾਨਤਾ ਦਿਵਾਉਣ ਵਾਸਤੇ ਲੰਮੀ ਜਦੋ ਜਹਿਦ ਜਾਰੀ ਰੱਖੀ ਹੋਈ ਹੈ।

ਪ੍ਰੋ. ਪ੍ਰੀਤਮ ਸਿੰਘ ਜੀ ਨੇ ਸੁਪਰੀਮ ਕੋਰਟ ਦੇ ਉਪਰੋਕਤ ਫੈਸਲੇ ਦੇ ਹਵਾਲੇ ਨਾਲ ਪੰਜਾਬ ਦੇ ਮੁਖ ਮੰਤਰੀ ਜੀ ਨੂੰ ਇਕ ਚਿਠੀ ਲਿਖ ਕੇ ਬੇਨਤੀ ਕੀਤੀ ਅਤੇ ਪ੍ਰੇਰਨਾ ਦਿਤੀ ਹੈ ਕਿ ਪੰਜਾਬ ਦੇ ਸਾਰੇ ਪ੍ਰਾਈਵੇਟ ਸਕੂਲਾਂ ਦੇ ਪਰਬੰਧਕਾਂ ਨੂੰ ਲਾਜ਼ਮੀ ਪੰਜਾਬੀ ਪੜ੍ਹਾਉਣ ਲਈ ਨੋਟਿਸ ਜਾਰੀ ਕਰ ਦੇਣੇ ਚਾਹੀਦੇ ਹਨ। ਅਸੀ ਸਮਝਦੇ ਹਾਂ ਕਿ ਪ੍ਰੋ. ਪ੍ਰੀਤਮ ਸਿੰਘ ਜੀ ਦੀ ਬਹੁਤ ਹੱਕੀ ਅਤੇ ਵਕਤ ਸਿਰ ਦਿਤੀ ਨੇਕ ਸਲਾਹ ਨੂੰ ਪੰਜਾਬ ਸਰਕਾਰ ਵਲੋਂ ਤੁਰੰਤ ਪਰਵਾਨ ਕਰਕੇ ਇਹ ਸੁਭ ਕਾਰਜ ਕਰਨਾ ਚਾਹੀਦਾ ਹੈ ਅਤੇ ਪੰਜਾਬੀ ਲਈ ਜਦੋ ਜਹਿਦ ਕਰਕੇ ਲੋਕਾਂ ਨੂੰ ਪ੍ਰੋ. ਸਾਹਿਬ ਦੇ ਜਤਨਾਂ ਦੀ ਭਰਪੂਰ ਪ੍ਰੋੜਤਾ ਕਰਨੀ ਚਾਹੀਦੀ ਹੈ।

ਪ੍ਰੋਫੈਸਰ ਸਾਹਿਬ ਅਨੁਸਾਰ ਪੰਜਾਬ ਵਿੱਚ ਪੰਜਾਬੀ ਨੂੰ ਜਿਨ੍ਹਾਂ ਸਕੂਲਾਂ ਵਿੱਚ ਇਸ ਵੇਲੇ ਪਿਛਾਂਹ ਸੁੱਟਿਆ ਜਾ ਰਿਹਾ ਹੈ, ਉਨ੍ਹਾਂ ਵਿੱਚ ਇਸ ਨੂੰ ਯੋਗ ਅਸਥਾਨ ਦਿਵਾਉਣ ਲਈ ਇਹ ਫ਼ੈਸਲਾ ਬੜਾ ਸਹਾਇਕ ਹੈ। ਕਿਤੇ ਐਸਾ ਨਾ ਹੋਵੇ ਕਿ ਪੰਜਾਬੀ ਪਿਆਰਿਆਂ ਦੀ ਅਣਗਹਿਲੀ ਕਰਕੇ ਨਜ਼ਰ-ਅੰਦਾਜ਼ ਹੋ ਜਾਵੇ।

ਅਸੀਂ ਪ੍ਰੋ. ਪ੍ਰੀਤਮ ਸਿੰਘ ਹੁਰਾਂ ਵਲ ਮੁਖ ਮੰਤਰੀ ਵਲ ਲਿਖੀ ਚਿਠੀ ਦਾ ਪੂਰਨ ਉਤਾਰਾ ਇਥੇ ਛਾਪ ਰਹੇ ਹਾਂ ਜੋ ਆਪਣੇ ਆਪ ਵਿੱਚ ਬਹੁਤ ਸਪਸ਼ਟ ਰੂਪ ਵਿੱਚ ਸਾਰੀ ਗੱਲ ਨੂੰ ਸਾਫ ਕਰਦਾ ਹੈ।

---

ਆਦਰਯੋਗ ਮੁਖ ਮੰਤਰੀ ਜੀ,

ਗੁਰੂ ਫ਼ਤਹਿ

ਪਹਿਲੀ ਜੂਨ 2004 ਦੇ ਹਿੰਦੁਸਤਾਨ ਟਾਈਮਜ਼ ਅਖ਼ਬਾਰ ਵਿੱਚ ਹੇਠ-ਲਿਖੀ ਖ਼ਬਰ ਵੱਲ ਮੈਂ ਆਪ ਦਾ ਫੌਰੀ ਧਿਆਨ ਦਿਵਾਉਣਾ ਚਾਹੁੰਦਾ ਹਾਂ:

**SC gives language rights to states**

THE SUPREME Court has held that a state government was free to introduce the state language as a compulsory subject even in schools run by linguistic minorities.

A bench headed by Chief Justice S. Rajendra Babu said such a decision of the state government was not violative of the fundamental rights of the linguistic minorities.

It dismissed an appeal challenging the Maharashtra government's decision to make Marathi language compulsory in all schools.

Justice Babu said the state could impose reasonable regulations on institutions established and managed by minority communities for protecting the larger interest of the state and the nation.

ਇਸ ਖ਼ਬਰ ਅਨੁਸਾਰ ਸੁਪਰੀਮ ਕੋਰਟ ਨੇ ਹਰ ਰਾਜ ਨੂੰ, ਰਾਜ ਦੇ ਅਲਪ-ਸੰਖਿਅਰ ਭਾਈਚਾਰਿਆਂ ਵੱਲੋਂ ਚਲਾਏ ਜਾ ਰਹੇ ਸਕੂਲਾਂ ਵਿੱਚ ਵੀ ਰਾਜ-ਭਾਸ਼ਾ ਦੀ ਲਾਜ਼ਮੀ ਪੜ੍ਹਾਈ ਜਾਰੀ ਕਰਨ ਦਾ ਅਧਿਕਾਰ ਬਖ਼ਸ਼ ਦਿੱਤਾ ਹੈ।

ਸੁਪਰੀਮ ਕੋਰਟ ਦੇ ਇਸ ਫ਼ੈਸਲੇ ਦੀ ਰੋਸ਼ਨੀ ਵਿਚ ਪੰਜਾਬ ਵਿੱਚ ਪੰਜਾਬ ਸਰਕਾਰ ਵੱਲੋਂ ਪੰਜਾਬ ਦੇ ਸਾਰੇ ਪ੍ਰਾਈਵੇਟ ਸਕੂਲਾਂ ਦਿਆਂ ਪ੍ਰਬੰਧਕਾਂ ਨੂੰ ਨੋਟਿਸ ਜਾਰੀ ਹੋਣੇ ਚਾਹੀਦੇ ਹਨ ਕਿ ਤਿੰਨਾਂ ਮਹੀਨਿਆਂ ਦੇ ਅੰਦਰ-ਅੰਦਰ ਨਰਸਰੀ ਤੋਂ ਹਾਈ/ਹਾਇਰ ਸੈਕੰਡਰੀ ਪਾਰਟ II ਤਕ ਲਾਜ਼ਮੀ ਪੰਜਾਬੀ ਪੜ੍ਹਾਉਣ ਦਾ ਪ੍ਰਬੰਧ ਸਿਰੇ ਚਾੜ੍ਹ ਲੈਣ। ਇਹ ਸਕੂਲ ਈਸਾਈ ਮਿਸ਼ਨਰੀਆਂ ਵੱਲੋਂ ਚਲਾਏ ਜਾਂਦੇ ਹਨ ਜਾਂ ਡੀ.ਏ.ਵੀ. ਕਮੇਟੀ ਵੱਲੋਂ ਕਿ ਕਿਸੇ ਸਿੰਘ ਸਭਾ ਵੱਲੋਂ, ਹੁਣ ਪੰਜਾਬ ਦੇ ਹਰ ਸਕੂਲ ਵਿੱਚ ਨਰਸਰੀ ਤੋਂ ਸਕੂਲ ਦੀ ਸਭ ਤੋਂ ਉੱਪਰ ਦੀ ਕਲਾਸ ਤਕ ਲਾਜ਼ਮੀ ਪੰਜਾਬੀ ਦੀ ਪੜ੍ਹਾਈ ਨੂੰ ਯਕੀਨੀ ਬਣਾਉਣਾ ਪੰਜਾਬ ਸਰਕਾਰ ਦਾ ਫ਼ਰਜ਼ ਬਣਦਾ ਹੈ। ਇਸ ਕਾਰਜ ਵਿੱਚ ਸਰਕਾਰ ਵੱਲੋਂ ਕਿਸੇ ਤਰ੍ਹਾਂ ਦੀ ਢਿੱਲ ਨਹੀਂ ਹੋਣੀ ਚਾਹੀਦੀ।

*ਮਿਤੀ : 3.6.2004*

*ਫੋਨ : (0175) 2204204*

*e-mail : pritam@glide.net.in*

*ਪ੍ਰੋ. ਪ੍ਰੀਤਮ ਸਿੰਘ*

*2, ਪ੍ਰੀਤ ਨਗਰ, ਲੋਅਰ ਮਾਲ,*

*ਪਟਿਆਲਾ-147001*

# ਕੂਕਾ ਜਥੇਬੰਦੀ ਦਾ ਖਾਸਾ

## ਸੂਬਾ ਸਾਹਿਬ ਸਿੰਘ ਦੇ ਵਿਸ਼ੇਸ਼ ਸੰਦਰਭ ਵਿੱਚ

*—ਜਗਦੀਸ਼ ਸਿੰਘ ਵਰਿਆਮ*

ਭਾਰਤ ਵਿੱਚ ਅੰਗਰੇਜ਼ ਸਾਮਰਾਜ ਵਿਰੁਧ ਸਤਿਗੁਰੂ ਰਾਮ ਸਿੰਘ ਜੀ ਦੀ ਅਗਵਾਈ ਵਿੱਚ ਵਿੱਢਿਆ ਆਜ਼ਾਦੀ ਅੰਦੋਲਨ ਕੂਕਾ ਮੂਵਮੈਂਟ ਕਰਕੇ ਵੀ ਪ੍ਰਸਿੱਧ ਹੋਇਆ ਹੈ। ਨਾਮਧਾਰੀ ਅੰਦੋਲਨ ਦਾ ਪਾਸਾਰ ਧਾਰਮਕ, ਸਮਾਜਕ, ਆਰਥਕ ਅਤੇ ਰਾਜਸੀ ਮਸਲਿਆਂ ਨੂੰ ਕਲਾਵੇ ਵਿੱਚ ਲੈਂਦਾ ਹੈ। ਇਸ ਕਰਕੇ ਇਹ ਸਿਫਤਾਂ ਇਕ ਦੂਜੀ ਉਤੇ ਭਾਰੂ ਵੀ ਹੋ ਜਾਂਦੀਆਂ ਹਨ। ਅੱਜ ਕਲ ਭਾਰਤ ਸਰਕਾਰ ਵਲੋਂ ਪੰਜਾਬ ਹਾਈਕੋਰਟ ਵਿੱਚ ਦਿਤੇ ਹਲਫ ਨਾਮੇ ਦਾ ਬਹੁਤ ਜ਼ਿਕਰ ਹੈ ਜਿਸ ਵਿੱਚ ਸ਼ਾਇਦ ਇਕ ਧਾਰਮਕ ਲਹਿਰ ਹੋਣ ਕਰਕੇ ਕੂਕਾ ਲਹਿਰ ਨੂੰ ਆਜ਼ਾਦੀ ਲਹਿਰ ਨਹੀਂ ਮੰਨਿਆ ਗਿਆ। ਇਹ ਮਸਲਾ ਵਖਰਾ ਹੈ ਅਤੇ ਕਿਸੇ ਵਖਰੇ ਪਰਚੇ ਵਿੱਚ ਸ਼ਾਇਦ ਨਜਿਠਿਆ ਜਾਵੇ। ਅਸੀਂ ਸੰਖੇਪ ਜਿਹੇ ਸ਼ਬਦਾਂ ਵਿੱਚ ਇਸ ਗਲ ਤੇ ਵਿਚਾਰ ਕਰਨੀ ਚਾਹਾਂਗੇ ਕਿ ਗੁਰੂ ਰਾਮ ਸਿੰਘ ਜੀ ਵਲੋਂ ਸਿਆਸੀ ਪ੍ਰੋਗਰਾਮ ਵਾਸਤੇ ਵਿਓਂਤੀ ਜਥੇਬੰਦੀ ਦਾ ਢਾਂਚਾ ਕਿਹੋ ਜਿਹਾ ਸੀ। ਇਸ ਜਥੇਬੰਦੀ ਨੂੰ ਚਲਾਉਣ ਵਾਲੇ ਕਿਹੋ ਜਿਹੇ ਵਿਅਕਤੀ ਸਨ ਅਤੇ ਕਿਸ ਤਰ੍ਹਾਂ ਦੀ ਵਿਓਂਤ ਬੰਦੀ ਸੀ। ਵਿਸ਼ੇਸ਼ ਸੰਦਰਭ ਇਕ ਵਿਅਕਤੀ ਸੂਬਾ ਸਾਹਿਬ ਸਿੰਘ ਦੀ ਸ਼ਖਸੀਅਤ ਅਤੇ ਉਸ ਦੀ ਘਾਲਣਾ ਦੇ ਇਤਿਹਾਸ ਦਾ ਹੈ ਜੋ ਨਾਮਧਾਰੀ ਲਹਿਰ ਦੇ ਆਜ਼ਾਦੀ ਸੰਗਰਾਮੀ ਲਹਿਰ ਨੂੰ ਵੀ ਪੇਸ਼ ਕਰਦਾ ਹੈ। ਇਸੇ ਪਰਸੰਗ ਵਿੱਚ ਹੀ ਸਰਕਾਰ ਅੰਗਰੇਜ਼ੀ ਦੀ ਮਸ਼ੀਨਰੀ ਵਲੋਂ ਨਾਮਧਾਰੀ ਜਾਂ ਕੂਕਾ ਲਹਿਰ ਵਿਚੋਂ ਰਾਜ ਵਿਰੋਧੀ ਸਿਆਸੀ ਆਸ਼ਿਆਂ ਵਾਲੀ ਆਜ਼ਾਦੀ ਸੰਗਰਾਮ ਦੀ ਤਸਵੀਰ ਵੇਖਣ ਦੀ ਕਹਾਣੀ ਅਤੇ ਉਸ ਨੂੰ ਦਬੋਣ ਦੀ ਦਾਸਤਾਨ ਵੀ ਹੈ। ਇਸ ਪਰਸੰਗ 'ਚੋਂ ਇਕ ਐਸੀ ਤਸਵੀਰ ਵੀ ਉਭਰਦੀ ਹੈ ਜੋ ਇਹ ਗਲ ਸਥਾਪਤ ਕਰਦੀ ਹੈ ਕਿ ਸੰਨ ੧੮੭੨ ਜਦੋਂ ਨਾਮਧਾਰੀਆਂ ਨੂੰ ਤੋਪਾਂ ਨਾਲ ਉਡਾਉਣ ਦਾ ਸਾਕਾ ਹੋਇਆ ਅਤੇ ਸਤਿਗੁਰੂ ਰਾਮ ਸਿੰਘ ਜੀ ਨੂੰ ਦੇਸ਼ ਨਿਕਾਲਾ ਦਿਤਾ ਗਿਆ, ਉਸ ਤੋਂ ਬਾਦ ਗੁਰੂ ਰਾਮ ਸਿੰਘ ਅਤੇ ਹੋਰ ਨਾਮਧਾਰੀਆਂ ਨਾਲ ਕੀ ਹੋਈ ਬੀਤੀ। ਇਸ ਸਾਰੀ ਕਹਾਣੀ ਵਿੱਚ ਕੂਕਾ ਜਥੇਬੰਦੀ, ਉਸਦੇ ਸੰਚਾਲਕ ਸੂਬੇ ਅਤੇ ਸੂਤਰਧਾਰ ਸਤਿਗੁਰੂ ਰਾਮ ਸਿੰਘ ਦਾ ਪੂਰਾ ਵਿਸਥਾਰ ਬਹੁਤ ਸਮਾਂ ਸਥਾਨ ਦੀ ਮੰਗ ਕਰਦਾ ਹੈ ਇਸ ਵਾਸਤੇ ਇਕ ਵਿਅਕਤੀ ਸੂਬਾ ਸਾਹਿਬ ਸਿੰਘ ਦੀ ਸ਼ਖਸੀਅਤ ਅਤੇ ਪ੍ਰਾਪਤ ਜਾਣਕਾਰੀ ਦੀ ਤੰਦ ਫੜਕੇ ਦੀ ਅਸੀਂ ਆਪਣੀ ਗਲ ਕਰਾਂਗੇ।

ਇਹ ਚੰਗੀ ਗਲ ਹੈ ਕਿ ਸਰਕਾਰ ਦੇ ਖੁਫੀਆ ਕਾਗਜ਼ ਜਿਨਾਂ ਦੀ ਬਿਨਾ ਤੇ ਅਸੀਂ ਸਰਕਾਰ ਅੰਗਰੇਜ਼ੀ ਦੇ ਅਫਸਰਾਂ ਦੀ ਮਾਨਸਿਕਤਾ ਦੀ ਨਿਸ਼ਾਨ ਦੇਹੀ ਕਰ ਸਕਦੇ ਹਾਂ ਉਹਨਾਂ ਦਾ ਸੰਕਲਨ ਸਵਰਗੀ ਭਾਈ ਨਾਹਰ ਸਿੰਘ ਅਤੇ ਭਾਈ ਕਿਰਪਾਲ ਸਿੰਘ ਹੋਰਾਂ ਇੱਕ ਵਡ ਆਕਾਰੀ ਪੁਸਤਕ Rebels against the British Rule (Guru Ram Singh and the Kuka Sikhs) (RABR) ਵਿੱਚ ਕਰ ਦਿਤਾ ਹੈ ਇਸ ਵਾਸਤੇ ਉਸ ਪੁਸਤਕ ਚੋਂ ਅਸਾਂ ਸਮਗਰੀ ਦੀ ਸਹਾਇਤਾ ਲਈ ਹੈ। ਇਸ ਪੁਸਤਕ ਦੇ ਪੰਨਾ ੩੫੩ ਤੇ ਪੰਜਾਬ ਦੇ ਲੈਫਟੀਨੈਂਟ ਗਵਰਨਰ ਵਲੋਂ ਕਾਰਵਾਈ ਰਿਪੋਰਟ ਵਿਚ ਇਵੇਂ ਲਿਖਿਆ ਹੈ :-

Nor must it be forgotten that the strength of the Kuka sect is much increased by the completness of its organisation, The whole Sikh population of the province being divided into districts and subdivisions in the charge of Subhas directly subordinate to the Guru while Kuka emissaries and agents are stationed in many parts of India and in the states on its immediate boarder.

*Minute by Hon'ble Lieutenant Governor, Punjab dated the 26th February, 1872*

ਜਿਵੇਂ ਕਿ ਉਪਰਲੀ ਗਵਰਨਰੀ ਰਿਪੋਰਟ ਵਿਚ ਵੀ ਕਿਹਾ ਗਿਆ ਹੈ। ਸਤਿਗੁਰੂ ਰਾਮ ਸਿੰਘ ਜੀ ਜਥੇਬੰਦੀ ਨੂੰ ਚਲਾਉਣ ਵਾਸਤੇ ੨੨ ਸੂਬੇ ਨਿਯੁਕਤ ਕੀਤੇ। ੨੨ ਸੂਬੇ ਸ਼ਹਿਨਸ਼ਾਹ ਅਕਬਰ ਨੇ ਵੀ ਬਣਾਏ ਸਨ ਇਸੇ ਵਾਸਤੇ ਸਿਖ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਜੀ ਨੇ ਪੰਥ ਪਰਕਾਸ਼ ਗ੍ਰੰਥ ਵਿੱਚ 'ਸਿੰਘ ਕੂਕਿਓਂ ਦੀ ਕਥਾ' ਵਿੱਚ ਲਿਖਿਆ ਹੈ।

*ਸੂਬੇ ਕੀਨੇ ਬਾਈ ਤਿਨ ਅਕਬਰ ਸ਼ਾਹਿ ਨਿਆਈਂ*
*ਉਨ ਕੀ ਜ਼ੁਬਾਨ ਮੈਂ ਤਸੀਰ ਥਾਈ ਵੈਸ ਹੀ।*

ਉਹਨਾਂ ਸੂਬਿਆਂ ਦੀ ਜ਼ਬਾਨ ਵਿੱਚ ਤਾਸੀਰ ਗੁਰੂ ਰਾਮ ਸਿੰਘ ਵਰਗੀ ਸੀ।

੧੬ ਅਪਰੈਲ ੧੮੭੨ ਨੂੰ ਜ਼ਿਲਾ ਲੁਧਿਆਣਾ ਦੇ ਮਜਸਟਰੇਟ ਸੀ ਬੀਡਨ ਦੀ ਅਦਾਲਤ ਵਿੱਚ ਦਿੱਤੇ ਬਿਆਨ ਵਿੱਚ ਕਿਸੇ ਭੋਲਾ ਸਪੁਤਰ ਬੱਘਾ ਸਿੰਘ ਨੇ ਸਹੁੰ ਚੁਕ ਕੇ

ਕਿਹਾ ਕਿ ਸੂਬੇ ਹਮੇਸ਼ਾ ਰਾਜ ਸਤਾਧਾਰੀਆਂ ਨੂੰ ਦੁਸ਼ਟ ਆਖਦੇ ਹਨ ਅਤੇ ਕੂਕਿਆਂ ਦਾ ਗੁਰੂ ਇਹਨਾਂ ਦੁਸ਼ਟਾਂ ਦਾ ਸੰਘਾਰ ਕਰਨ ਆਇਆ ਹੈ। ਉਹ ਖੁਲੇ ਆਮ ਆਖਦੇ ਹਨ ਕਿ (ਗੁਰੂ) ਰਾਮ ਸਿੰਘ ਅਤੇ ਉਸਦੇ ਕੂਕੇ ਛੇਤੀ ਹੀ ਕਲਕੱਤਾ ਤੋਂ ਗਜ਼ਨੀ ਤਕ ਦੇਸ਼ ਉਤੇ ਰਾਜ ਕਰਣਗੇ।

*The Subhas always described the ruling power as the Doost (bitter enemies) and the Kuka Guru as an incarnation of the diety specially sent to destroy it. They openly told people that Ram Singh and his Kookas would soon rule the country extending from Calcutta to Ghazni (R.A.B.R. Page 485)*

ਅੰਬਾਲੇ ਦੇ ਕਮਿਸ਼ਨਰ ਅਤੇ ਸੁਪਰਡੰਟ ਆਰ. ਜੀ. ਟੇਲਰ ਨੇ ਪੰਜਾਬ ਸਰਕਾਰ ਨੂੰ ਲਿਖਿਆ ਕਿ (ਗੁਰੂ) ਰਾਮ ਸਿੰਘ ਭਾਵੇਂ ਪਹਿਲਾਂ (ਗੁਰੂ) ਨਾਨਕ ਵਾਂਗ ਨਰਮ ਸੁਧਾਰਕ ਵਾਂਗ ਸ਼ੁਰੂ ਹੋਇਆ ਪਰ ਉਸ ਦੇ ਉਕਸਾਊ ਨਾਇਬ ਉਸ ਨੂੰ ਜੰਗਜੂ (ਗੁਰੂ) ਗੋਬਿੰਦ ਸਿੰਘ ਦੇ ਪਰਤਓ ਵਾਂਗ ਉਭਾਰ ਰਹੇ ਹਨ। (ਖੁਲਾ ਅਨੁਵਾਦ)

ਇਕਲੇ ਇਕਲੇ ਸੂਬੇ ਦਾ ਵਚਿਤਰ ਇਤਿਹਾਸ ਹੈ ਪਰ ਅਸੀਂ ਪਰਮੁਖ ਸੂਬੇ ਸੂਬਾ ਸਾਹਿਬ ਸਿੰਘ ਦੀ ਗਲ ਕਰਾਂਗੇ ਜੋ ਦੇਗ ਵਿਚੋਂ ਦਾਲ ਦਾ ਇਕ ਦਾਣਾ ਟੋਹਣ ਦੇ ਬਰਾਬਰ ਹੈ।

Ram Singh may have commenced as a mild religious reformer on the fashion of Nanak but his stirring Lieutinants are hurrying him into a more near imitation of the warlike Gooroo Gobind

Col. R.G. Taylor C.B.
Commissioner and superintendent
Ambala to Secrtary to Govt. Punjab.
11-Sept. 1866
(Page 20 RABA)

ਸੂਬਾ ਸਾਹਿਬ ਸਿੰਘ ਨੇ ਕੂਕਾ ਅੰਦੋਲਨ ਦੀ ਵਿਉਂਤ ਬੰਦੀ, ਤਿਆਰੀ ਅਤੇ ਦੇਖ ਰੇਖ ਵਿਚ ਆਪਣੀ ਯੋਗਤਾ ਦ੍ਰਿੜਤਾ ਅਤੇ ਮੇਹਨਤ ਸਦਕਾ ਬਹੁਤ ਪੂਰਨ ਹਿੱਸਾ ਪਾਇਆ ਅਤੇ ਨਾਮਧਾਰੀ ਅੰਦੋਲਨ ਵਿਚ ਉਚੀਆਂ ਤੋਂ ਉਚੀਆਂ ਜ਼ੁਮੇਂਵਾਰੀਆਂ ਨਿਭਾਈਆਂ। ਅੰਗਰੇਜ਼ ਸਰਕਾਰ ਸੂਬਾ ਸਾਹਿਬ ਦੀਆਂ ਸਰਗਮੀਆਂ ਤੋਂ ਬਹੁਤ ਭੈ-ਭੀਤ ਸੀ ਅਤੇ ਸੂਬਾ ਸਾਹਿਬ ਦੀ ਵਿਉਂਤ ਬੰਦੀ ਅਗੇ ਲਾਚਾਰ ਤੇ ਬੇ-ਬਸ ਹੋ ਗਈ ਲਗਦੀ ਸੀ। ਕੂਕਾ ਅੰਦੋਲਨ ਨਾਲ ਸਬੰਧਿਤ ਹੋਰ ਸ਼ਾਨਦਾਰ ਘਟਨਾਵਾਂ ਵਾਂਗ ਭਾਵੇਂ ਸੂਬਾ ਸਾਹਿਬ ਸਿੰਘ ਦੇ ਜ਼ਿੰਦਗੀ ਦੇ ਹਾਲਾਤ ਵੀ ਲਿਖਤੀ ਰੂਪ ਵਿਚ ਨਾ ਆਉਣ ਕਰਕੇ ਇਤਿਹਾਸ ਦੇ ਅਣ ਲਿਖੇ ਪਤਰਿਆਂ ਵਿਚ ਗੁਆਚੇ ਪਏ ਹਨ, ਪਰ ਫਿਰ ਵੀ ਜੋ ਕੁਝ ਸਰਕਾਰੀ ਤੇ ਗੈਰ ਸਰਕਾਰੀ ਰਿਕਾਰਡਾਂ ਤੋਂ ਪਤਾ ਲਗਦਾ ਹੈ ਕਿ ਉਹ ਉਸ ਆਦਮੀ ਦੀ ਵਡਿਆਈ ਨੂੰ ਚਾਰ ਚੰਨ ਲਾਉਂਦਾ ਹੈ।

ਸੂਬਾ ਸਾਹਿਬ ਦਾ ਜਨਮ ਸੰਨ ੧੮੩੪ ਵਿਚ ਤਹਿਸੀਲ ਤਰਨਤਾਰਨ ਦੇ ਇਕ ਪਿੰਡ ਬਨਵਲੀਪੁਰ ਜਾਂ ਬਰਮਾਲੀਪੁਰ ਵਿਚ ਸ. ਦਿਆਲ ਸਿੰਘ ਦੇ ਘਰ ਹੋਇਆ। ਸੂਬਾ ਸਾਹਿਬ ਦੇ ਵਡੇ ਭਰਾ। ਸ. ਰੂੜ ਸਿੰਘ ਵੀ ਗੁਰੂ ਰਾਮ ਸਿੰਘ ਵਲੋਂ ਸੂਬੇ ਥਾਪੇ ਗਏ ਸਨ। ਸੂਬਾ ਸਾਹਿਬ ਸਿੰਘ ਪੜ੍ਹੇ ਲਿਖੇ ਅਨੁਭਵੀ ਨੌਜੁਆਨ ਸਨ। ਇਹਨਾਂ ਦੀ ਵਿਦਿਆ ਸਿਖਣ ਦੀ ਲਾਲਸਾ ਇਹਨਾਂ ਨੂੰ ਪਹਿਲਾਂ ਉਦਾਸੀ ਸਾਧੂਆਂ ਦੀ ਸ਼ਰਨ ਵਿਚ ਲੈ ਗਈ। ਸੰਮਤ ੧੯੧੬ ਬਿਕਰਮੀ ਇਹ ਹਜ਼ਰੋ ਗਏ ਤੇ ਉਥੇ ਗੁਰੂ ਬਾਲਕ ਸਿੰਘ ਪਾਸੋਂ ਗੁਰਮੰਤਰ ਲਿਆ ਅਤੇ ਬਾਅਦ ਵਿਚ ਗੁਰੂ ਰਾਮ ਸਿੰਘ ਜੀ ਦੀ ਸੰਗਤ ਵਿਚ ਅਪਣਾ ਜੀਵਨ ਅਰਪਨ ਕਰ ਦਿੱਤਾ। ਸਾਹਿਬ ਸਿੰਘ ਨੇ ਨਾਮਧਾਰੀ ਲਹਿਰ ਨੂੰ ਜਥੇਬੰਦ ਕਰਨ ਵਿਚ ਬਹੁਤ ਯੋਗਤਾ ਦਿਖਾਈ, ਇਸੇ ਕਰਕੇ ਸੰਨ ੧੮੬੬ ਜਾਂ ੧੮੬੭ ਸਮੇਂ ਇਹਨਾਂ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਸੂਬਾ ਨਿਯੁਕਤ ਕੀਤਾ। (1)

ਸਰਕਾਰੀ ਦਸਤਾਵੇਜ਼ਾ ਵਿਚ ਲਿਖਿਆਂ ਹੈ ਕਿ "ਸੂਬਾ ਸਾਹਿਬ ਸਿੰਘ ਬਹੁਤ ਸਿਆਣਾ ਸਮਝਦਾਰ, ਸੂਝ-ਬੂਝ ਵਾਲਾ ਚਤੁਰ ਚਲਾਕ ਅਤੇ ਹੌਸਲੇ ਵਾਲਾ ਬੰਦਾ ਹੈ ਅਤੇ ਸਾਰਿਆਂ ਸੂਬਿਆਂ ਚੋਂ ਲਾਇਕ ਹੈ।(2) ਸੂਬਾ ਸਾਹਿਬ ਸਿੰਘ ਗੁਰੂ ਰਾਮ ਸਿੰਘ ਤੋਂ ਥੱਲੇ ਸਭ ਤੋਂ ਜ਼ਿਆਦਾ 'ਖਤਰਨਾਕ' ਹੈ ਅਤੇ ਖਾਸ ਪਦਵੀ ਰੱਖਦਾ ਹੈ ਅਤੇ ਉਹ ਗੁਰੂ ਰਾਮ ਸਿੰਘ ਜੀ ਦਾ ਉਤਰ-ਅਧਿਕਾਰੀ ਹੋਵੇਗਾ।"(3)

ਕੂਕਿਆਂ ਦਾ ਅਪਣਾ ਖੁਫੀਆ ਡਾਕ ਪਰਬੰਧ, ਜਿਸ ਕਾ ਕੂਕਾ ਪੋਸਟਲ ਸਰਵਿਸ (Kuka Postal Service) ਦੇ ਨਾਉਂ ਨਾਲ ਜ਼ਿਕਰ ਆਉਂਦਾ ਹੈ ਦਾ, ਇੰਨਚਾਰਜ ਸੂਬਾ ਸਾਹਿਬ ਸਿੰਘ ਸੀ। ਇਹ ਡਾਕ ਪ੍ਰਬੰਧ ਅੰਗਰੇਜ਼ੀ ਸਰਕਾਰੀ ਪ੍ਰਬੰਧ ਦੇ ਮੁਕਾਬਲਿਆਂ ਵਿਚ ਕੂਕਿਆਂ ਦਾ ਆਪਣਾ ਕਾਮਯਾਬ ਪ੍ਰਬੰਧ ਸੀ। ਇਸ ਨੂੰ ਜਿਸ ਨੀਤੀ, ਯੋਗਤਾ ਅਤੇ ਕਾਮਯਾਬੀ ਨਾਲ ਸੂਬਾ ਸਾਹਿਬ ਸਿੰਘ ਨੇ ਚਲਾਇਆ ਉਸ ਦਾ ਦੁਸ਼ਮਣਾਂ ਨੇ ਵੀ ਲੋਹਾ ਮੰਨਿਆ।(4)

ਨੇਪਾਲ ਸਰਕਾਰ ਵਲ ਗੁਰੂ ਰਾਮ ਸਿੰਘ ਜੀ ਵਲੋਂ ਜੋ ਉਚ ਪਧਰੀ ਰਾਜਨੀਤਕ ਡੇਲੀਗੇਸ਼ਨ ਭੇਜਿਆ ਗਿਆ ਉਸ ਦੀ ਅਗਵਾਈ ਸੂਬਾ ਸਾਹਿਬ ਸਿੰਘ ਤੇ ਸੂਬਾ ਕਾਹਨ ਸਿੰਘ ਨੇ ਹੀ ਕੀਤੀ ਸੀ। ਇਸ ਮਿਸ਼ਨ ਵਿਚ ਇਹਨਾਂ ਸੂਬਿਆਂ ਤੋਂ ਇਲਾਵਾ ਸੰਤ ਅਤਰ ਸਿੰਘ ਤੇ ਸੰਤ ਜੀਵਨ ਸਿੰਘ ਮੈਂਬਰਾਂ ਦੇ ਤੌਰ ਤੇ ਗਏ। ਇਹ ਡੈਲੀਗੇਸ਼ਨ ਅਪਣੇ ਨਾਲ ਦੋ ਖੱਚਰਾਂ ਅਤੇ ਦੋ ਬਹੁਤ ਹੀ ਕੀਮਤੀ ਮੱਝਾਂ ਤੋਹਫੇ ਵਜੋਂ ਨਾਲ ਲੈ ਗਏ।

ਇਹ ਡੈਲੀਗੇਸ਼ਨ ਖਟਮੰਡੂ ਵਿਖੇ ਸਰਕਾਰੀ ਪ੍ਰਾਹੁਣਿਆਂ ਵਜੋਂ ਰਿਹਾ। ਦੇਸ਼ ਨੂੰ ਆਜ਼ਾਦ ਕਰਾਉਣ ਲਈ ਅੰਗਰੇਜ਼ਾਂ ਵਿਰੁਧ ਪ੍ਰਸਪਰ ਲਾਮਬੰਦੀ ਦੀ ਸੰਭਾਵਨਾਵਾਂ ਤੇ ਵਿਚਾਰ ਵਟਾਂਦਰੇ ਕੀਤੇ।

ਨੇਪਾਲ ਦੇ ਉੱਚ ਅਧਿਕਾਰੀ ਆਪਣੇ ਆਦਰਸ਼ ਦੀ ਪ੍ਰਾਪਤੀ ਵਾਸਤੇ ਬਾਬਾ ਸਾਹਿਬ ਸਿੰਘ ਜੀ ਦੀ ਲਗਨ ਅਤੇ ਗਲਬਾਤ ਦੀ ਕੁਸ਼ਲਤਾ ਤੋਂ ਬਹੁਤ ਪ੍ਰਭਾਵਤ ਹੋਏ। ਨੇਪਾਲ ਦੇ ਪ੍ਰਧਾਨ ਮੰਤਰੀ ਰਾਣਾ ਜੰਗ ਬਹਾਦਰ ਨੇ ਵਟਾਂਦਰੇ ਦੇ ਤੋਹਫਿਆਂ ਵਜੋਂ ਗੁਰੂ ਰਾਮ ਸਿੰਘ ਜੀ ਵਲ ੫੦੦ ਰੁਪਿਆ ਨਕਦ, ਇਕ ਕਸਤੂਰੀ ਤੇ ਸੋਨੇ ਦੀ ਮਾਲਾ, ਇਕ ਦੁਸ਼ਾਲਾ, ਇਕ ਤਿਬਤੀ ਘੋੜਾ ਅਤੇ ਦੋ ਖੋਖਰੀਆਂ ਭੇਟਾਵਾਂ ਭੇਜੀਆਂ। ਤੋਹਫਿਆਂ ਤੋਂ ਹੀ ਇਸ ਮਿਸ਼ਨ ਦੀ ਮਹੱਤਤਾ ਦਾ ਅੰਦਾਜ਼ਾ ਲਾਇਆ ਜਾ ਸਕਦਾ ਹੈ।(5)

ਆਪ ਜੀ ਦੀਆਂ ਆਮ ਡਿਊਟੀਆਂ ਬਾਰੇ ਇਕ ਝਲਕ ਨਿਮਨ ਲਿਖਤ ਬਿਆਨ ਤੋਂ ਸਾਫ ਦਿਸਦੀ ਹੈ ਜੋ ਉਹਨਾਂ ਨੇ ਮਿਸਟਰ ਮੈਕਨਬ ਦੇ ਸਾਹਮਣੇ ਅਲਾਹਾਬਾਦ ਕਿਲੇ ਵਿਚ ਦਿੱਤਾ ਸੀ :

"ਸੂਬੇ ਦੇ ਤੌਰ ਤੇ ਮੇਰੀ ਡਿਊਟੀ ਤਬੇਲੇ, ਮਾਲ ਡੰਗਰ ਦੀ ਦੇਖ ਭਾਲ, ਪਾਲਣ ਪੋਸਨ ਅਤੇ ਖਰੀਦਣ ਵੇਚਣ ਦੀ ਹੈ। ਕੁਝ ਸਾਲ ਪਹਿਲਾਂ ਮੈਂ ਕਈ ਘੋੜੇ ਹਰਦੁਆਰ ਵਿਖੇ ਵੇਚੇ ਸਨ। ਜੋ ਲਾਭ ਹੁੰਦਾ ਹੈ ਉਹ ਲੰਗਰ ਵਿਚ ਪਾਇਆ ਜਾਂਦਾ ਹੈ। ਮੈਂ ਸਤਿਗੁਰੂ ਰਾਮ ਸਿੰਘ ਨਾਲ ਹੀ ਵਿਚਰਦਾ ਹਾਂ ਅਤੇ ਲੋਕਾਂ ਨੂੰ ਕੂਕੇ ਬਣਾਉਂਦਾ ਹਾਂ।"(1)

ਉਸ ਸਮੇਂ ਦੇ ਪੰਜਾਬ ਦੇ ਸਾਰੇ ਪੁਲਿਸ ਅਧਿਕਾਰੀ ਦੀਆਂ ਖੁਫੀਆ ਫਾਈਲਾਂ ਵਿਚ ਸੂਬਾ ਸਾਹਿਬ ਸਿੰਘ ਬਾਰੇ ਟਿਪਣੀਆਂ ਸਨ।

"ਉਹੀ ਗੁਰੂ ਰਾਮ ਸਿੰਘ ਦਾ ਜਾਨਸ਼ੀਨ ਹੋਵੇਗਾ...... ਉਹ ਗੁਰੂ ਰਾਮ ਸਿੰਘ ਦੇ ਖੁਫੀਆ ਮਹਿਕਮੇ ਦਾ ਸੂਬਾ ਹੈ........ ਸਦਾ ਗੁਰੂ ਰਾਮ ਸਿੰਘ ਦੇ ਨਾਲ ਰਹਿਣ ਵਾਲਾ....... ਉਹ ਸਭ ਤੋਂ ਜਿਆਦਾ ਪੜ੍ਹਿਆ ਲਿਖਿਆ ਵਿਉਂਤਕਾਰੀ ਸਕੀਮ-ਬਾਜ਼ ਅਤੇ ਉਚੀ ਲਾਲਸਾ ਰੱਖਣ ਵਾਲਾ ਵਿਅਕਤੀ ਹੈ। ਉਹ ਨਾਮਧਾਰੀ ਪੰਥ ਦੇ ਪ੍ਰਾਪੇਗੰਡੇ ਵਾਸਤੇ ਸਭ ਤੋਂ ਵਧ ਤੱਤਪਰ ਹੈ। ਪੰਥ ਦੇ ਰਾਜਸੀ ਸੱਤਾ ਹਥਿਆਉਣ ਦੇ ਚਾਹਵਾਨ ਧੜੇ ਦਾ ਆਗੂ ਹੈ..... ਸਦਾ ਇਸੇ ਤਾੜ ਵਿਚ ਰਹਿੰਦਾ ਹੈ ਕਿ ਕਦੋਂ ਗੁਰੂ ਰਾਮ ਸਿੰਘ ਕੋਈ ਉਪੱਦਰ ਖੜਾ ਕਰਨ।"(3) ਅੰਗਰੇਜ਼ੀ ਸਰਕਾਰ ਦਾ ਇਹ ਪੱਕਾ ਯਕੀਨ ਸੀ ਕਿ ਬਾਬਾ ਸਾਹਿਬ ਸਿੰਘ ਜੀ ਨੇ ਸ. ਲਹਿਣਾ ਸਿੰਘ ਤੇ ਹੀਰਾ ਸਿੰਘ ਨੂੰ ਮਲੇਰ ਕੋਟਲੇ ਤੇ ਹੱਲਾ ਕਰਨ ਵਾਸਤੇ ਹੱਲਾ ਸ਼ੇਰੀ ਦਿੱਤੀ। ਭੈਣੀ ਸਾਹਿਬ ਵਿਚ ਹੋਏ ਸੰਨ ੧੮੭੨ ਦੇ ਲੋਹੜੀ ਮਾਘੀ ਦੇ ਮੇਲੇ ਸਬੰਧੀ ਗਵਰਨਰ ਜਨਰਲ ਹਿੰਦ ਦੀ ਫਾਈਲ ਵਿਚ ਇਕ ਟਿਪਣੀ ਇਸ ਪ੍ਰਕਾਰ ਹੈ :

"ਇਸ ਮੌਕੇ ਤੇ ਇਹ ਵੀ ਸ਼ਹਾਦਤ ਹੈ, ਭਾਵੇਂ ਭਰੋਸੇ ਯੋਗ ਨਹੀਂ ਕਿ ਸੂਬਾ ਸਾਹਿਬ ਸਿੰਘ ਨੇ ਉਸ ਕੌਂਸਲ ਦੀ ਅਗਵਾਈ ਕੀਤੀ, ਜਿਸ ਦਾ ਮੰਤਵ ਰਾਜ ਲੈਣ ਵਾਸਤੇ ਗੁਰੂ ਰਾਮ ਸਿੰਘ ਨੂੰ ਦੇਸ਼ ਦਾ ਬਾਦਸ਼ਾਹ ਹੋਣ ਦਾ ਐਲਾਨ ਕਰਨਾ ਸੀ।"

ਸੰਨ ੧੮੭੧-੧੮੭੨ ਵਿਚ ਅੰਮ੍ਰਿਤਸਰ, ਰਾਏਕੋਟ ਅਤੇ ਲੁਧਿਆਣਾ ਵਿਚ ਵਾਪਰੇ ਸ਼ਹੀਦੀ ਕਾਂਡਾਂ ਉਪਰੰਤ ਮਲੇਰਕੋਟਲੇ ਦਾ ਘੱਲੂਘਾਰਾ ਹੋਇਆ ਅਤੇ ਹੁਣ ਕੋਈ ਗੱਲ ਲੁਕੀ ਛਿਪੀ ਨਾ ਰਹੀ।

੧੭ ਜਨਵਰੀ ੧੮੭੨ ਨੂੰ ਡਿਪਟੀ ਕਮਿਸ਼ਨਰ ਲੁਧਿਆਣਾ ਵਲੋਂ ਗੁਰੂ ਰਾਮ ਸਿੰਘ ਨੂੰ ਲੁਧਿਆਣੇ ਸਦਿਆ ਗਿਆ..... ਗੁਰੂ ਰਾਮ ਸਿੰਘ, ਸੂਬਾ ਸਾਹਿਬ ਸਿੰਘ, ਸੂਬਾ ਜਵਾਹਰ ਸਿੰਘ ਅਤੇ ਗੜਵਈ ਬਾਬਾ ਨਾਨੂੰ ਸਿੰਘ ਇਕ ਗੱਡੇ ਤੇ ਸਵਾਰ ਹੋ ਲੁਧਿਆਣੇ ਪੁਜੇ। ਸੂਬਾ ਲੱਖਾ ਸਿੰਘ ਨੂੰ ਪਹਿਲਾਂ ਹੀ ਲੁਧਿਆਣੇ ਗਿਰਫਤਾਰ ਕੀਤਾ ਹੋਇਆ ਸੀ। ਇਹਨਾਂ ਸਾਰੇ ਸੱਜਣਾਂ ਨੂੰ ੧੮ ਜਨਵਰੀ ਸਵੇਰੇ ੪ ਵਜੇ ਡਾਕ ਗੱਡੀ ਦੇ ਇਕ ਖਾਸ ਡੱਬੇ ਵਿੱਚ ਮਿਸਟਰ ਜੈਕਸਨ ਦੀ ਗੋਰਖਾ ਗਾਰਦ ਦੇ ਪਹਿਰੇ ਵਿੱਚ ਅਲਾਹਾਬਾਦ ਭੇਜ ਦਿਤਾ ਗਿਆ। ਇਹਨਾਂ ਪਿਛੋਂ ਸੂਬਾ ਕਾਹਨ ਸਿੰਘ, ਸੂਬਾ ਰੂੜ ਸਿੰਘ, ਬਾਬਾ ਬਰ੍ਹਮਾ ਸਿੰਘ, ਸੂਬਾ ਮਲੂਕ ਸਿੰਘ, ਸੂਬਾ ਬਾਬਾ ਹੁਕਮਾ ਸਿੰਘ, ਸੂਬਾ ਪਹਾੜਾ ਸਿੰਘ, ਬਾਬਾ ਮਾਨ ਸਿੰਘ ਤੇ ਸਰਦਾਰ ਮੰਗਲ ਸਿੰਘ ਰਾਇਪੁਰੀਆ ਨੂੰ ਗ੍ਰਿਫਤਾਰ ਕਰ ਕੇ ਅਲਾਹਾਬਾਦ ਪਹੁੰਚਾਇਆ ਗਿਆ। ਸਤਿਗੁਰੂ ਰਾਮ ਸਿੰਘ ਅਤੇ ਸੰਤ ਨਾਨੂੰ ਸਿੰਘ ਹਜ਼ੂਰੀ ਸੇਵਕ ਨੂੰ ਬੰਗਾਲ ਰੈਗੂਲੇਸ਼ਨ ਐਕਟ ੧੮੧੮ ਦੀ ਧਾਰਾ ਤਿੰਨ ਅਧੀਨ ਬਗੈਰ ਮੁਕੱਦਮਾ ਚਲਾਇਆ ਅਤੇ ਦੋਸ਼ ਚਲਾਇਆ ਅਤੇ ਦੋਸ਼ ਸਾਬਤ ਕੀਤੀਆਂ ਬਰ੍ਹਮਾ ਭੇਜ ਦਿਤਾ ਗਿਆ ਅਤੇ ਬਾਕੀ ਗ੍ਰਿਫਤਾਰ ਕੀਤੇ ਵਿਅਕਤੀਆਂ ਨੂੰ ਸਜ਼ਾਵਾਂ ਦੇਣ ਲਈ ਸਰਕਾਰ ਵਿਚਾਰ ਕਰਨ ਲਗੀ।

ਹਿੰਦ ਸਰਕਾਰ, ਪੰਜਾਬ ਸਰਕਾਰ, ਜ਼ਿਲਾ ਅਧਿਕਾਰੀਆਂ, ਜ਼ੈਲਦਾਰਾਂ, ਨੰਬਰਦਾਰਾਂ ਦੇ ਬਿਆਨਾਂ ਤਫ਼ਤੀਸ਼ਾਂ ਅਤੇ ਚਿੱਠੀਆਂ ਪਤਰਾਂ ਦਾ ਇਕ ਲੰਮਾ ਸਿਲਸਿਲਾ ਚਾਲੂ ਹੋ ਗਿਆ। ਇਹ ਪਤਾ ਲਾਉਣ ਲਈ ਕਿ ਅਲਾਹਾਬਾਦ ਦੇ ਕਿਲੇ ਵਿੱਚ ਗ੍ਰਿਫਤਾਰ ਹੋਏ ਸੂਬੇ ਵਿਅਕਤੀਗਤ ਤੌਰ ਤੇ ਕਿਤਨੇ ਕਿਤਨੇ ਕੁ 'ਖਤਰਨਾਕ' ਹਨ, ਪੰਜਾਬ ਸਰਕਾਰ ਨੇ ਅੰਬਾਲੇ ਦੇ ਡਿਪਟੀ ਕਮਿਸ਼ਨਰ ਮਿਸਟਰ ਜੇ. ਡਬਲਯੂ ਮੈਕਨਾਬ ਰਾਹੀਂ ਇਕ ਸਪੈਸ਼ਲ ਤਫਤੀਸ਼ ਕਰਾਈ। ਮੈਕਨਬ ਨੇ ਇਹ ਸਿੱਟਾ ਕਢਿਆ :

"ਕੂਕਿਆਂ ਦਾ ਮੰਤਵ ਸਿੱਖ ਰਾਜ ਦੀ ਸਥਾਪਨਾ ਕਰਨਾ ਸੀ ਜਿਸ ਦਾ ਸਿੱਧਾ ਅਰਥ ਹੈ ਕਿ ਅੰਗਰੇਜ਼ ਹਕੂਮਤ ਨੂੰ ਖਤਮ ਕਰਨਾ। ਕੂਕਿਆਂ ਦਾ ਪ੍ਰਚਾਰ ਅਤਿ ਦਰਜੇ ਦਾ ਵਿਦਰੋਹੀ ਸੀ। ਸੂਬੇ ਦੇ ਅਮਨ ਅਤੇ ਸ਼ਾਂਤੀ ਵਾਸਤੇ ਇਹ ਕਿੰਨੇ ਕੁ

ਖਤਰਨਾਕ ਹਨ, ਇਸ ਦਾ ਪਹਿਲਾ ਸਬੂਤ ਹੈ ਸੰਨ ੧੮੬੯ ਦੀ ਬਰਾਜਵਾਲੇ ਦੀ ਘਟਨਾ ਜਦੋਂ ਉਥੇ ਨਾਮਧਾਰੀਆਂ ਨੇ ਸਭ ਨਕਦ ਪੈਸੇ ਅਤੇ ਅਨਾਜ ਇਕੱਠਾ ਕਰਕੇ ਸਿੱਖ ਰਾਜ ਸਥਾਪਤ ਕੀਤੇ ਜਾਣ ਦਾ ਐਲਾਨ ਕਰ ਦਿਤਾ ਸੀ। ਦੂਸਰਾ ਸਬੂਤ ਬੁੱਚੜਾਂ ਦਾ ਕਤਲ ਸੀ ਜਿਹੜਾ ਕਿ ਅੰਗਰੇਜ਼ ਸਰਕਾਰ ਵਿਰੁੱਧ ਉਪੱਦਰ ਖੜਾ ਕਰਨ ਵਾਲਾ ਸਿਆਸੀ ਕੰਮ ਸੀ ਅਤੇ ਤੀਸਰਾ ਸਬੂਤ ਮਲੌਦ ਅਤੇ ਮਲੇਰਕੋਟਲੇ ਤੇ ਧਾਵਾ ਸੀ।"

ਮੈਕਨਬ ਨੇ ਸਿੱਟਾ ਕਢਿਆ ਕਿ ਕੂਕੇ ਅੰਬਰ ਦਾ ਰਾਜ ਨਹੀਂ ਧਰਤੀ ਦਾ ਰਾਜ ਚਾਹੁੰਦੇ ਹਨ ਇਸ ਵਾਸਤੇ ਇਹ ਰਾਜਧ੍ਰੋਹ ਦੀ ਭਾਵਨਾ ਲੋਕਾਂ ਵਿੱਚ ਪਾ ਰਹੇ ਹਨ।(6)

ਵੱਖ-ਵੱਖ ਅਧਿਕਾਰੀਆਂ ਲਈ ਮੈਕਨਾਬ ਨੇ ਜਲਾਵਤਨੀਆਂ ਅਤੇ ਉਮਰ ਕੈਦ ਤੋਂ ਲੈ ਕੇ ਹੇਠਾਂ ਤਕ ਦੋ ਦੋ ਸਾਲ ਤਕ ਦੀਆਂ ਸਜ਼ਾਵਾਂ ਦੀ ਤਸਵੀਜ਼ ਰਖੀ ਪਰ ਪੰਜਾਬ ਅਤੇ ਹਿੰਦ ਸਰਕਾਰ ਨੇ ਘੱਟ ਸਜ਼ਾਵਾਂ ਦੀ ਤਜਵੀਜ਼ ਰੱਦ ਕਰਕੇ ਸਾਰਿਆਂ ਨੂੰ ਹੀ ਸਖਤ ਸਜ਼ਾਵਾਂ ਦੇਣ ਦਾ ਫੈਸਲਾ ਕੀਤਾ।

ਸਰਕਾਰ ਵੱਲੋਂ ਕੂਕਿਆਂ ਉਪਰ, ਮਲਕਾ ਬਰਤਾਨੀਆ ਅਤੇ ਉਸ ਦੇ ਸਾਥੀਆਂ (ਦੇਸੀ ਰਜਵਾੜੇ) ਵਿਰੁੱਧ ਜੰਗ ਕਰਨ ਲੋਕਾਂ ਨੂੰ ਜੰਗ ਲਈ ਉਕਸਾਣ, ਰਾਜ ਧਰੋਹੀ ਬਾਗੀਆਨਾ ਤਕਰੀਰਾਂ ਕਰਨ, ਬਲਵੇ ਅਤੇ ਉਪੱਦਰ ਖੜਾ ਕਰਨ ਦਾ ਦੋਸ਼ ਸੀ। ਫਲਸਰੂਪ ਮੌਤ ਤੋਂ ਲੈ ਕੇ ਉਮਰ ਕੈਦ ਅਤੇ ਦੇਸ਼ ਨਿਕਾਲੇ ਦੀਆਂ ਸਜ਼ਾਵਾਂ ਹੋ ਸਕਦੀਆਂ ਸਨ।

ਬਾਦ ਵਿਚ ਸਰਕਾਰ ਦੇ ਪਿਠੂਆਂ ਵੱਲੋਂ ਵੀ ਅਰਜ਼ੀਆਂ ਦਿਤੀਆਂ ਗਈਆਂ ਕਿ ਕੂਕੇ ਖਾਲਸਾ ਰਾਜ ਦੀਆਂ ਗੱਲਾਂ ਕਰਦੇ ਹਨ। ਬੀ. ਗੋਲਕਨਾਥ ਦੀ ਪਟੀਸ਼ਨ ਵਿਚ ਕਿਹਾ ਗਿਆ ਕਿ ਸੂਬੇ ਥਾਪਣੇ ਅਤੇ ਪ੍ਰਾਈਵੇਟ ਡਾਕ ਚਲਾਉਣੀ ਅਤੇ ਰਾਜ ਵਿਰੋਧੀ ਗੀਤ ਗਾਉਣੇ ਰਾਜ ਧ੍ਰੋਹ ਦਾ ਮੁੱਦਾ ਹੀ ਸਥਾਪਤ ਕਰਦੇ ਹਨ।(7)

ਸਰਕਾਰ ਨੇ ਬੜੇ ਵੱਡੇ ਪੈਮਾਨੇ ਤੇ ਸਲਾਹ ਮਸ਼ਵਰੇ ਅਤੇ ਮਗਜ਼ਮਾਰੀ ਪਿਛੋਂ ਕੂਕਿਆਂ ਤੇ ਖੁਲ੍ਹੀ ਅਦਾਲਤ ਵਿੱਚ ਮੁਕੱਦਮਾ ਚਲਾਉਣ ਤੋਂ ਪ੍ਰਹੇਜ਼ ਕੀਤਾ। ਕਾਰਨ ਇਹ ਸੋਚੇ ਗਏ ਕਿ ਜੇ ਦੋਸ਼ੀ ਕਿਸੇ ਤਰ੍ਹਾਂ ਬਰੀ ਹੋ ਗਏ ਤਾਂ ਕੂਕਿਆਂ ਦੀ ਚੜ੍ਹ ਮਚੇਗੀ ਅਤੇ ਸਰਕਾਰ ਦੀ ਬਦਨਾਮੀ ਹੋਵੇਗੀ। ਮੁਕੱਦਮੇ ਸਮੇਂ ਨਾਮਧਾਰੀ ਪੰਥ ਵਿੱਚ ਫੇਰ ਸਰਗਰਮੀ ਆ ਜਾਵੇਗੀ ਅਤੇ ਮੁਕੱਦਮੇ ਲਈ ਚੰਦੇ ਆਦਿ ਇਕੱਠੇ ਹੋਣੇ ਸ਼ੁਰੂ ਹੋ ਜਾਣਗੇ। ਕਈ ਅੰਗਰੇਜ਼ ਵਕੀਲ ਜੋ ਸਦਾ ਅਜਿਹੇ ਮੌਕੇ ਦੀ ਭਾਲ ਵਿੱਚ ਰਹਿੰਦੇ, ਸਫਾਈ ਵੇਲੇ ਆਪਣੇ ਮੁਅਕਲ ਨੂੰ ਬਚਾਉਣ ਦੇ ਯਤਨ ਕਰਨ ਤੋਂ ਇਲਾਵਾ ਆਪਣੀ ਸ਼ੋਹਰਤ ਵਧਾਉਣ ਲਈ ਮੁਕੱਦਮੇ ਨੂੰ ਸਿਆਸੀ ਰੰਗਤ ਦੇ ਦਿੰਦੇ ਹਨ। ਜਿਸ ਨਾਲ ਦੇਸ਼ਵਾਸੀਆਂ ਤੇ ਭੈੜਾ ਅਸਰ ਪੈਂਦਾ ਹੈ।

ਅੰਤ ਸਵਾਏ ਸ: ਮੰਗਲ ਸਿੰਘ ਦੇ ਇਹਨਾਂ ਸਾਰਿਆਂ ਨੂੰ ਗੁਰੂ ਰਾਮ ਸਿੰਘ ਵਾਂਗ ਹੀ ਬੰਗਾਲ ਰੈਗੂਲੇਸ਼ਨ ਐਕਟ ੧੮੧੮ ਧਾਰਾ ਤਿੰਨ ਰਾਹੀਂ ਹੀ ਅਦਨ, ਚੁਨਾਰ ਮੌਲਮੀਨ ਅਤੇ ਅਸੀਰ ਗੜ੍ਹ ਆਦਿ ਥਾਵਾਂ ਤੇ ਭੇਜ ਕੇ ਜਲਾਵਤਨ ਜਾਂ ਕੈਦ ਕੀਤਾ ਗਿਆ।

ਹੋਮ ਸੈਕਟਰੀ ਹਿੰਦ ਸਰਕਾਰ ਦੇ ੧੨ ਫਰਵਰੀ ੧੮੭੩ ਦੇ ਹੁਕਮ ਰਾਹੀਂ ਸੂਬਾ ਸਾਹਿਬ ਸਿੰਘ ਅਤੇ ਸੂਬਾ ਕਾਹਨ ਸਿੰਘ ਨੂੰ ਦੇਸ਼ ਬਦਰ ਕਰਕੇ ਅਦਨ ਵਿਚ (ਅਰਬ ਦੇਸ਼) ਭੇਜ ਦਿਤਾ ਗਿਆ। ਇਨ੍ਹਾਂ ਦੋਹਾਂ ਸਜਨਾਂ ਨੂੰ ਸਮੁੰਦਰੀ ਜਹਾਜ਼, 'ਮੇਲ ਸਟੀਮਰ-ਪਸ਼ਾਵਰ' ਵਿੱਚ ੨੪ ਮਾਰਚ ੧੮੭੩ ਨੂੰ ਅਦਨ ਪਹੁੰਚਾ ਦਿਤਾ ਗਿਆ। ਪਹਿਲਾਂ ਤਾਂ ਇਹਨਾਂ ਨੂੰ ਅਦਨ ਜੇਹਲ ਵਿੱਚ ਇਕ ਵਖਰੀ ਬਣਾਈ ਜਗਹ ਵਿੱਚ ਰਖਿਆ ਗਿਆ, ਪਿਛੋਂ ਹਿੰਦ ਸਰਕਾਰ ਨੇ ਹੁਕਮ ਜਾਰੀ ਕੀਤਾ ਕਿ ਇਹਨਾਂ ਨੂੰ ਜੇਹਲ ਦੀ ਬਜਾਏ ਪੁਲਿਸ ਨਿਗਰਾਨੀ ਹੇਠ ਰਖਿਆ ਜਾਵੇ। ਫਲਸਰੂਪ ਇਹਨਾਂ ਨੂੰ ਉਸੇ ਹੀ ਵਖਰੇ ਮਕਾਨ ਵਿੱਚ ਰਖਿਆ ਗਿਆ ਜਿਥੇ ਸ਼ਾਹੀ ਕੈਦੀ ਯੰਗ ਲਾਟ ਨੂੰ ਰਖਿਆ ਗਿਆ ਸੀ ਅਤੇ ਨਜ਼ਰ ਰਖਣ ਲਈ ਦੋ ਆਦਮੀ ਲਾਏ ਗਏ।

ਅਦਨ ਦਾ ਜਲਵਾਯੂ ਇਹਨਾਂ ਦੋਹਾਂ ਨੂੰ ਰਾਸ ਨਾ ਆਇਆ ਅਤੇ ਇਹਨਾਂ ਦੀ ਸੇਹਤ ਦਿਨੋਂ ਦਿਨ ਖਰਾਬ ਹੁੰਦੀ ਗਈ। ਸੂਬਾ ਸਾਹਿਬ ਸਿੰਘ ਬਹੁਤ ਕਮਜ਼ੋਰ ਹੋ ਗਏ ਅਤੇ ਬਾਬਾ ਕਾਹਨ ਸਿੰਘ ਨੂੰ ਹਰਨੀਆਂ ਦੀ ਸ਼ਕਾਇਤ ਤੇ ਅੱਖਾਂ ਦੀ ਬੀਮਾਰੀ ਹੋ ਗਈ। ਦੋਹਾਂ ਦੀ ਜਾਨ ਨੂੰ ਖਤਰਾ ਪੈਦਾ ਹੋਣ ਤੇ ਅਦਨ ਦੇ ਪੋਲੀਟੀਕਲ ਰੈਜ਼ੀਡੈਂਟ ਨੇ ਭਾਰਤ ਸਰਕਾਰ ਨੂੰ ਲਿਖਿਆ ਕਿ ਜੇ ਇਹ ਦੋਵੇਂ ਵਿਅਕਤੀ ਅਦਨ ਵਿੱਚ ਰਹੇ ਤਾਂ ਜਾਨ ਗੁਆ ਦੇਣਗੇ ਇਸ ਲਈ ਇਹਨਾਂ ਨੂੰ ਭਾਰਤ ਭੇਜ ਦਿਤਾ ਜਾਵੇ। ਇਹਨਾਂ ਦੇ ਸਰੀਰ ਰਿਸ ਰਿਸ ਕੇ ਖਤਮ ਹੋ ਰਹੇ ਸਨ। ਇਸ ਦੇ ਪੰਜਾਬ ਦੇ ਲੈਫਟੀਨੈਂਟ ਗਵਰਨਰ ਨੇ ਇਹ ਮਨਜ਼ੂਰੀ ਦੇ ਦਿੱਤੀ ਕਿ ਇਹਨਾਂ ਨੂੰ ਪੰਜਾਬ ਅਤੇ ਅਲਾਹਾਬਾਦ ਨੂੰ ਛੱਡ ਕੇ ਭਾਰਤ ਦੇ ਕਿਸੇ ਥਾਂ ਤੇ ਰਖਿਆ ਜਾਵੇ। ਫੈਸਲਾ ਬਿਹਾਰ (ਅਜ ਕਲ ਝਾਰਖੰਡ) ਵਿੱਚ ਹਜ਼ਾਰੀ ਬਾਗ ਸ਼ਹਿਰ ਭੇਜਣ ਦਾ ਹੋਇਆ।

ਹਿੰਦ ਸਰਕਾਰ ਦੇ ੨੩ ਅਪ੍ਰੈਲ ੧੮੭੫ ਦੇ ਇਕ ਆਰਡਰ ਰਾਹੀਂ ਇਹਨਾਂ ਨੂੰ ਭਾਰਤ ਭੇਜਣ ਦਾ ਆਦੇਸ਼ ਦਿਤਾ ਗਿਆ। ਮਈ ਦੇ ਮਹੀਨੇ ਇਹਨਾਂ ਨੂੰ ਅਦਨ ਤੋਂ ਬੰਬਈ ਅਲਾਹਾਬਾਦ ਦੇ ਰਸਤੇ ਹਜ਼ਾਰੀ ਬਾਗ ਪਹੁੰਚਾ ਦਿਤਾ ਅਤੇ ਇਹਨਾਂ ਨੂੰ ਇਹਤਿਆਤ ਵਜੋਂ ਉਸ ਬੰਦੀਖਾਨੇ ਵਿੱਚ ਰਖਿਆ ਗਿਆ ਜੋ ਕੇਵਲ ਯੂਰਪੀਅਨ ਅਪਰਾਧੀਆਂ ਵਾਸਤੇ ਰਾਖਵਾਂ ਸੀ।

ਭਾਰਤ ਵਾਪਸ ਆਉਣ ਤੇ ਵੀ ਸੂਬਾ ਸਾਹਿਬ ਸਿੰਘ ਦੀ ਸਿਹਤ ਸਾਥ ਨਹੀਂ ਦੇ ਰਹੀ ਸੀ। ਆਪ ਨੂੰ ਪਿਸ਼ਾਬ ਵਿੱਚ ਸ਼ੱਕਰ ਆਉਣ ਦੀ ਬੀਮਾਰੀ ਲਗ ਗਈ। ਸਿਵਲ ਸਰਜਨ ਨੇ ਰਿਪੋਰਟ ਕੀਤੀ ਕਿ ਭਾਵੇਂ ਇਸ ਬੀਮਾਰੀ ਦਾ ਅਸਰ ਹੌਲੀ ਹੌਲੀ ਹੁੰਦਾ ਹੈ ਪਰ ਮਾਰੂ ਹੁੰਦਾ ਹੈ। ਇਸ ਜਿਹਲ ਦੀ ਇੰਸਪੈਕਸ਼ਨ ਸਮੇਂ ਇੰਸਪੈਕਟਰ ਜਨਰਲ ਨੇ ਇਹ ਸਿਫਾਰਸ਼ ਕੀਤੀ : "ਕਿਉਂਕਿ ਇਹਨਾਂ ਦੋਹਾਂ ਕੈਦੀਆਂ ਦੀ ਕੈਦ ਦਾ ਸਮਾਂ ਅਨਿਸਚਿਤ ਹੈ ਅਤੇ ਇਹ ਬਰਮਾ ਭੇਜੇ ਗਏ ਕੈਦੀਆਂ ਨਾਲੋਂ ਜ਼ਿਆਦਾ ਸਖਤਾਈ ਦੀ ਕੈਦ ਭੁਗਤ ਰਹੇ ਹਨ ਇਸ ਲਈ ਇਹਨਾਂ ਨੂੰ ਬਰਮਾ ਦੇ ਕਿਸੇ ਥਾਂ ਭੇਜ ਦਿਤਾ ਜਾਵੇ।" ਇਹ ਦੋਵੇਂ ਆਪ ਵੀ ਬਰਮਾ ਜਾਣਾ ਚਾਹੁੰਦੇ ਸਨ ਕਿਉਂਕਿ ਉਥੇ ਆਜ਼ਾਦੀ ਦੀ ਜ਼ਿਆਦਾ ਸੰਭਾਵਨਾ ਸੀ।

ਇਕ ਦੂਜਾ ਵਿਚਾਰ ਸੀ ਕਿ ਇਹਨਾਂ ਨੂੰ ਜੇਹਲ ਤੋਂ ਬਾਹਰ ਫਿਰਨ ਤੁਰਨ ਦੀ ਆਗਿਆ ਦਿਤੀ ਜਾਵੇ। ਪੰਜਾਬ ਸਰਕਾਰ ਇਹਨਾਂ ਦੋਹਾਂ ਹੀ ਗੱਲਾਂ ਦੇ ਖਿਲਾਫ ਸੀ। ਬਰਮਾ ਨਾ ਭੇਜਣ ਦਾ ਫੈਸਲਾ ਜਲ ਵਾਯੂ ਦੇ ਰਾਸ ਨਾ ਆਉਣ ਦਾ ਬਹਾਨਾ ਬਣਾ ਕੇ ਕੀਤਾ ਗਿਆ। ਜੇਹਲੋਂ ਬਾਹਰ ਫਿਰਨ ਤੁਰਨ ਦੀ ਆਗਿਆ ਦੇ ਸਰਕਾਰ ਖਿਲਾਫ ਸੀ ਕਿ ਕਿਉਂਕਿ ਉਸ ਦਾ ਖਿਆਲ ਸੀ ਕਿ "ਸੂਬਾ ਸਾਹਿਬ ਸਿੰਘ ਦਰਜੇ ਦੇ ਹਿਸਾਬ ਨਾਲ ਗੁਰੂ ਰਾਮ ਸਿੰਘ ਤੋਂ ਦੂਜੇ ਦਰਜੇ ਤੇ ਆਉਂਦਾ ਹੈ ਅਤੇ ਬਾਬਾ ਕਾਹਨ ਸਿੰਘ ਬਹੁਤ 'ਜੁਸ਼ੀਲਾ' ਅਤੇ 'ਵਿਗੜਿਆ ਹੋਇਆ' ਸੂਬਾ ਹੈ। ਜਿਉਂ ਹੀ ਜੇਹਲੋਂ ਬਾਹਰ ਵਿਚਰਨ ਦੀ ਆਗਿਆ ਦਿਤੀ ਗਈ, ਇਹ ਪੰਜਾਬ ਨਾਲ ਸੰਪਰਕ ਕਾਇਮ ਕਰ ਲੈਣਗੇ।"

ਫਲਸਰੂਪ ਕੜੀ ਨਿਗਰਾਨੀ ਹੀ ਜਾਰੀ ਰਹੀ ਅਤੇ ਪੰਜਾਬ ਦਾ ਇਹ ਬਹਾਦਰ ਸਪੂਤ, ਜਿਸ ਤੋਂ ਦੁਨੀਆਂ ਦੀ ਸਭ ਤੋਂ ਵਡੀ ਸਾਮਰਾਜੀ ਤਾਕਤ ਵੀ ਕੰਬਦੀ ਸੀ, ੧੦ ਜੂਨ ੧੮੭੯ ਨੂੰ ਲਗਪਗ ੪੫ ਸਾਲ ਦੀ ਜੁਆਨ ਉਮਰ ਵਿੱਚ ਹੀ ਹਜ਼ਾਰੀ ਬਾਗ ਜੇਲ੍ਹ ਅੰਦਰ ਸੁਵਰਗਵਾਸ ਹੋ ਗਿਆ।

ਸਰਕਾਰ ਦੇ ਗੁਪਤ ਪਤਰਾਂ ਵਿੱਚ ਬਹੁਤ ਕੁਝ ਸਾਂਭਿਆ ਪਿਆ ਹੈ ਜੋ ਸਾਬਤ ਕਰਦਾ ਹੈ ਕਿ ਅੰਮ੍ਰਿਤਸਰ, ਰਾਏਕੋਟ ਦੇ ਖ਼ੂਨੀ ਸਾਕਿਆਂ ਤੋਂ ਬਗੈਰ ਵੀ ਅੰਗਰੇਜ਼ ਸਰਕਾਰ ਨਾਮਧਾਰੀਆਂ ਨੂੰ ਬਾਗੀ, ਰਾਜਧ੍ਰੋਹੀ ਅਤੇ ਅੰਗਰੇਜ਼ੀ ਸਰਕਾਰ ਦੀ ਦੁਸ਼ਮਣ ਅਤੇ ਆਪਣਾ ਰਾਜ ਕਾਇਮ ਕਰਨ ਵਾਸਤੇ ਤਤਪਰ ਮੰਨਦੀ ਸੀ।(8) ਇਸੇ ਕਾਰਨ ਹੀ ਜਿਨ੍ਹਾਂ ਕੂਕੇ ਨੇਤਾਵਾਂ ਨੇ ਬਲਵਿਆਂ ਜਾਂ ਹਥਿਆਰਬੰਦ ਐਕਸ਼ਨਾਂ ਵਿੱਚ ਹਿੱਸਾ ਨਹੀਂ ਵੀ ਸੀ ਲਿਆ ਉਹਨਾਂ ਨੂੰ ਵੀ ਜ਼ਬਰਦਸਤ ਸਜ਼ਾਵਾਂ ਦਿਤੀਆਂ ਗਈਆਂ। ਅਸੀਂ ਹਜ਼ਾਰੀ ਬਾਗ ਵਿੱਚ ਉਹ ਪੁਰਾਣੀ ਯੂਰਪੀਨ ਜੇਲ, ਸਤਿਗੁਰੂ ਜਗਜੀਤ ਸਿੰਘ ਜੀ ਦੀ ਸਰਪ੍ਰਸਤੀ ਹੇਠ ਦੇਖੀ ਹੈ ਜਿਥੇ ਸੂਬਾ ਸਾਹਿਬ ਸਿੰਘ ਕੈਦ ਰਹੇ ਅਤੇ ਸ਼ਹੀਦ ਹੋਏ। ਅਜਿਹੀਆਂ ਬਹੁਤ ਸਾਰੀਆਂ ਥਾਵਾਂ ਹਨ ਜੋ ਕੂਕਿਆਂ ਦੀ ਦੇਸ਼ ਭਗਤੀ, ਕੁਰਬਾਨੀ ਅਤੇ ਆਜ਼ਾਦੀ ਸੰਗਰਾਮ ਵਿੱਚ ਜੂਝਣ ਦੀ ਸ਼ਾਹਦੀ ਭਰਦੀਆਂ ਹਨ। ਅੰਤ ਵਿੱਚ ਪੰਜਾਬ ਦੇ ਲੈਫਟੀਨੈਂਟ ਗਵਰਨਰ ਪੰਜਾਬੀ ਦੀ ਸੋਚ ਦਾ ਇਥੇ ਹਵਾਲਾ ਦਿੱਤਾ ਜਾਂਦਾ ਹੈ ਜੋ ਆਪਣੇ ਆਪ ਵਿੱਚ ਇਕ ਤੱਥ ਹੀ ਹੈ।

*The Lieutenant- Governor observes that the papers, which have been submitted to the Government of India, show that whatever the original tendency of the Kuka doctrine may have been, they have now become of a political character, the designs of the leaders more or less understood by their followers being to attempt a restoration of the Sikh power in Punjab.*

*There is in additions the unanimous belief among loyal and intelligent natives, that the Kuka movement is one which the Government can not afford to treat with in diference; the conduct and bearings of the Kukas themselves, and the prophecies current among them of the near approch of the time when the English would be expelled from the country and the followers of the Guru Ram Singh receive lands and honours.*

*No. 93 c. dated Lahore, the 22nd February*
*From. L.H. Griffin Esq.*
*Offg. Secy. to the Govt. of Punjab.*
*To : E.C. Bayley Esq. C.S.I*
*Secy. to Government of India.*
*Page 347, 348 (RABR)*

ਸੂਬਾ ਸਾਹਿਬ ਸਿੰਘ, ਜਿਹੇ ਸੂਰਬੀਰਾਂ ਨੇ ਭਾਂਵੇ ਸ਼ਹੀਦ ਬਿਸ਼ਨ ਸਿੰਘ ਜਾਂ ਸ਼ਹੀਦ ਵਰਿਆਮ ਸਿੰਘ ਜਿਹਾਂ ਵਾਂਗ ਸ਼ਹੀਦੀ ਪ੍ਰਾਪਤ ਨਾ ਕੀਤੀ ਹੋਵੇ, ਉਹਨਾਂ ਸ਼ਰੇਆਮ ਫਾਂਸੀਆਂ ਤੇ ਝੂਟੇ ਨਾ ਲਏ ਹੋਣ ਪਰ ਯਕਦਮ ਜੀਵਨ ਖੇਡ ਮੁਕਾਉਣ ਦੇ ਮੁਕਾਬਲੇ ਉਹ ਰਿਸ ਰਿਸ ਕੇ ਮੌਤੇ ਵਲ ਗਏ। ਉਹਨਾਂ ਨਾਮਧਾਰੀ ਅੰਦੋਲਨ ਨੂੰ ਜਥੇਬੰਦ ਕਰਨ ਵਿੱਚ, ਸਤਿਗੁਰੂ ਰਾਮ ਸਿੰਘ ਜੀ ਦੀ ਸੋਚ ਨੂੰ ਅਮਲੂ ਰੂਪ ਦੇਣ ਵਿੱਚ ਆਪਣਾ ਜੀਵਨ ਲਾਇਆ ਅਤੇ ਮਰਦੇ ਮਰ ਗਏ ਪਰ ਆਪਣੇ ਬਚਨਾਂ ਤੇ ਕਾਇਮ ਅਤੇ ਕਦਮਾਂ ਤੇ ਸਾਬਤ ਰਹੇ। ਜਦੋਂ ਕਿ ਸਰਕਾਰ ਵਲੋਂ ਯਤਨ ਵੀ ਸਨ ਕਿ ਇਹ ਆਪਣੇ ਅਕੀਦੇ ਨੂੰ ਤਿਆਗ ਦੇਣ। ਨਾ ਤਾਂ ਸਰਕਾਰੀ ਪ੍ਰਲੋਭਨ ਨਾ ਹੀ ਸਿਖਾਂ ਦੇ ਭਾਰੂ ਭਾਈਚਾਰੇ ਵਲੋਂ ਭੰਡੀ ਪਰਚਾਰ

ਅਤੇ ਫਤਵੇ ਉਹਨਾਂ ਨੂੰ ਪੋਹ ਸਕੇ। ਨਾਮਧਾਰੀ ਜਾਂ ਕੂਕਾ ਜਦੋਂਜਹਿਦ ਦਾ ਪਾਸਾਰ ਸਰਬ ਵਿਆਪੀ ਹੈ ਅਤੇ ਥੋੜੀ ਗਿਣਤੀ ਵਿੱਚ ਹੁੰਦਿਆਂ ਹੋਇਆ ਵੀ ਗੁਲਾਮ ਭਾਰਤ ਅਤੇ ਆਜ਼ਾਦ ਭਾਰਤ ਵਿੱਚ ਇਹਨਾਂ ਦੀ ਦੇਣ ਬਹੁਤ ਮਹਾਨ ਅਤੇ ਬਹੁ ਪੱਖੀ ਹੈ।

ਇਸ ਦੇਣ ਦਾ ਪੂਰਾ ਮੁਲਾਂਕਣ ਅਜੇ ਨਹੀਂ ਹੋਇਆ। ਜੇ ਯੂਨੀਵਰਸਿਟੀਆਂ ਅਤੇ ਹੋਰ ਅਦਾਰੇ ਅਤੇ ਖੁਦ ਨਾਮਧਾਰੀ ਸਮਾਜ ਇਸ ਦਿਸ਼ਾ ਵਲ ਕਦਮ ਚੁੱਕੇ ਤਾਂ ਉਹ ਆਪਣਾ ਫਰਜ਼ ਹੀ ਨਿਭਾ ਰਹੇ ਹੋਣਗੇ। "ਨਾਮਧਾਰੀ ਗੁਰੂ ਰਾਮ ਸਿੰਘ ਚੇਅਰ" ਵਲੋਂ ਆਰੰਭਿਆ ਕਦਮ ਸ਼ਲਾਘਾ ਯੋਗ ਹੈ। ਇਸ ਨੂੰ ਹੋਰ ਵਿਓਂਤਣ ਅਤੇ ਅਮਲੀ ਰੂਪ ਦੇਣ ਦੀ ਲੋੜ ਹੈ। ਆਖਰ ਅਸੀਂ ਕਿਸੇ ਵਿਅਕਤੀ ਜਾਂ ਸੰਸਥਾ ਦਾ ਮੁਲਾਂਕਣ ਉਸ ਦੇ ਅਮਲਾਂ ਤੋਂ ਹੀ ਕਰਾਂਗੇ। (ਸਮਾਪਤ)

## Foot Notes

(1) Sahib Singh (own statement) son of Dial Singh, of Banwalipur, Tarn Taran, Amritsar—aged 38, caste Carpenter. Became an Udasi Sadh about 9 years ago, before I became a Kuka In 1916 Sambat went to Hazroh, and was made a Kuka by Balak Singh (Founder), who died in 1919. Balak Singh named Ram Singh as his successor. Ram Singh appointed no successor.

I was made a Subah five or six years ago. The first made Subahs were Kahn Singh, Sudh Singh and Jawahar Singh....A year and a quarter ago, I went to Nepal with Kahn Singh, Auttur Singh, Jewan Singh and two others with 2 mules and 2 buffaioes, the former for the Tika and the latter for the Rajah of Nepal......there are some 15 or 20 Sikhs in the service of the Rajah of Nepal. One is an adjutant, another a Jemadar......My duties as Subah are to look after the stable and breeding establishment and sell the stock. I sold several horses at Hardwar a few years ago. The profits go to the Langer Khana (Free kitchan for all and at all times.) I go about with Ram Singh. I make Kukas.

**Note**. Intelligent, clever and determined looking, much the abler of the Subahs.

*Sd. J.W. Macnabb*

2. We shall have a revolt if Sahib Singh becomes head of the sect. The Kukas are very enthusiastic and are willing to obey Ram Singh inplicitly.

3. In event of Ram Singh's death, Sahib Singh (a subha or lieutenent) is to succeed him

— Gaindah Singh 1863

...Sahib Singh with Ram Singh an authorised propagandist. To be Ram Singh's successor

*Captain Manzis and Lieutinant Ramsay*

*RABR Page - 39*

Ram Singh has two lieutenants at his home, Sahib Singh & Jowahir Singh. The Former is a sharp, shrewd fellow and the drill instructor of the neighbourhood

11th June Captain Miller

Cantonment Magistrate Jalandhar

*(Page 8 RABR)*

4. The Kukas or as they are sometimes called the 'Sant Khalsa (Khalsa Saints) have a private post of their own which appears to be admirably organised. Confidential orders are circulated much in the scottish beygone days. A kuka on the arrival at his village of another of the same sect with despatch at once leaves off what ever work he may be engaged upon; If in the midst of repast not another morsel is eaten ; he asks no questions but taking the missive, starts off at a run and cenveys it to the next relief or to its destination important communications are sent verbally and are not committed to writing. In carrying messages they are said by Major Perkins to make great detours, to avoid the Grand Trunk Road. There can be little doubt that, though this machinery has

been introduced to work a religious reform, yet in the hands of designing and unscrupulous men it can easily be made an engine of political danger. Reports have reached Major Perkins that the Kukas openly talk of being masters of the country at some time when all in the land will profess the new faith .......

*A brief account of the Kuka Sect No. XII. Selected papers. Lahore- 19 Jan 1967 (Page-29-30 Rebels against British rule)*

5. ....Guru Sahib (Ram Singh) had given notice that Mahunt Sahib Singh Kahan Singh (his wazeers) who had been deputed to Nepal, had been received with great honour and favour, by the Rajah of Nepal, who had at their request provided a "granth" and a "granthee" or reader and expounder of the 'granth' for the spiritual instructor of the Sikh soldiers in the Nepal service and the result was that most of the said Sikhs had become 'Kuka's that Maharaja of Nepal had sent a propritiatory offering of a pearl necklace, a horse, Rupees 5000 is cash and a lot of other small articles to Guru Ram Singh with an intimations that he held the Guru in great reverance and regard.....

Confidential No : 44 dated 29 March 1872.

From

The District Suprintendent of Police,Gujranwala to : The Inspector General of Police Punjab *RABR Page : 457*

6. The report of the 4th November proves, beyond doubt, that Kukaism- succeeding that of the English, a temporal and not merely a spiritual rule is intended, and it seems to me that there were declaration of the immediate advent of the Sikh Raj under Kuka leadership, addressed to men who urged to become Kukas that they may drive all the benefits accruing to the members of a victorious sect, is a teaching intended to stir up sedition in the minds of the hearers, and this is what I mean when in the accompanying papers I have used the word "Sedition".

*J.W. Macnable*
*RABR Page 508*

7. It is not a hidden fact to the experienced officers of the Government that the Kuka sect never wished that the British administration should continually enjoy tranquility, which is evident from the way they conducted themselves ; they assembled in large numbers at fairs on pretence of celebrating the festivals, and raised religious disputes in such places ; they appointed armed Subahs at different places ; they established their private post ; they sung (sedititious) verses as the following :

"Khalsaji ka raj hosi,
Unke agga rahe no kosee".,
(The Khalsaji will rule,
Before the Khalsa no one will remain ;)

*ਟੀ.ਡੀ. ਫੋਰਸਿਥ ਦੇ ਹੱਕ ਵਿਚ ਕੀਤੀ ਥੀ.*
*ਗੋਲਕਨਾਥ ਦੀ ਪਟੀਸ਼ਨ ਵਿਚ (RABR-588)*

H. Some of Ram Singh's followers have been reported as speaking seditious words and there is undoubtedly an impression abroad that he is setting himself as a future king who is to drive the British out the Punjab.

T.D. Forsyth
Offg. Secretary to Government Punjab.

Ram Singh himself appears to say little but his imediate followers speak sedition,evidently with his sanction and probably under his orders.

Major J.W. Yong Husband
Offeg. Inspector General of Police
28 June1863 Muree

*(Page 10 RABR)*

# ਸ਼ਹੀਦ ਭਗਤ ਸਿੰਘ ਦੀ ਕੁਰਬਾਨੀ, ਭੈਣ ਅਮਰ ਕੌਰ ਦੀ ਜ਼ੁਬਾਨੀ

*—ਗੁਰਭਜਨ ਗਿੱਲ*

ਸ਼ਹੀਦ ਭਗਤ ਸਿੰਘ ਦੀ ਭੈਣ ਬੀਬੀ ਅਮਰ ਕੌਰ ਆਪਣੇ ਬਹਾਦਰ ਵੀਰ ਦੀ ਸੰਘਰਸ਼ ਗਾਥਾ ਦੀ ਪਲ-ਪਲ ਅੱਖੀਂ ਵੇਖਣ ਕਰਕੇ ਜਿਉਂਦਾ ਜਾਗਦਾ ਦਸਤਾਵੇਜ਼ ਸੀ। ਸ਼ਹਾਦਤ ਨਾਲ ਸਬੰਧਤ ਘਟਨਾਵਾਂ ਨੂੰ ਹੂ-ਬ-ਹੂ ਚੇਤੇ ਬੀਬੀ ਅਮਰ ਕੌਰ ਨੂੰ ਅੱਜ ਤੋਂ ਪੂਰੇ ਤੀਹ ਵਰ੍ਹੇ ਪਹਿਲਾਂ ੧੯੭੪ ਵਿਚ ਜਦ ਮੈਂ ਉਨ੍ਹਾਂ ਦੇ ਸਪੁੱਤਰ ਪ੍ਰੋਫੈਸਰ ਜਗਮੋਹਨ ਸਿੰਘ ਦੇ ਘਰ ਲੁਧਿਆਣੇ ਵਿਚ ਮਿਲਿਆ ਤਾਂ ਉਨ੍ਹਾਂ ਨੇ ਮੈਨੂੰ ਆਪਣੇ ਵੀਰ ਦੀ ਸ਼ਹਾਦਤ ਬਾਰੇ ਜੋ ਕੁਝ ਦੱਸਿਆ ਉਸ ਨੂੰ ਮੈਂ ਨਾਲੋ ਨਾਲ ਲਿਖਦਾ ਰਿਹਾ, ਜੋ ਅੱਜ ਵੀ ਜਦ ਮੈਂ ਦੁਬਾਰਾ ਪੜ੍ਹਿਆ ਤਾਂ ਬਿਲਕੁਲ ਸੱਜਰਾ ਜਾਪਿਆ। ਮੈਨੂੰ ਲੱਗਿਆ ਇਹ ਜਾਣਕਾਰੀ ਅੱਜ ਦੀ ਨੌਜੁਆਨ ਪੀੜ੍ਹੀ ਲਈ ਬੜੀ ਸਾਰਥਕ ਹੈ। ਇਸ ਲਈ ਇਸਨੂੰ ਆਪਣੇ ਪਾਠਕਾਂ ਦੇ ਸਨਮੁਖ ਹਾਜ਼ਰ ਕਰ ਰਿਹਾ ਹਾਂ :-

"ਮੈਂ ਆਪਣੇ ਵੀਰ ਸ. ਭਗਤ ਸਿੰਘ ਤੋਂ ਸਾਢੇ ਤਿੰਨ ਵਰ੍ਹੇ ਨਿੱਕੀ ਸਾਂ। ਬਚਪਨ ਦੇ ਦਿਨ ਬੜੇ ਅਜੀਬ ਸਨ। ਚਾਚੇ-ਚਾਚੀਆਂ ਅੰਗਰੇਜ਼ਾਂ ਨਾਲ ਭਿੜ ਰਹੇ ਸਨ। ਨਿੱਕੇ ਜਿਹੇ ਸਾਂ, ਜਦ ਪਤਾ ਲੱਗਿਆ ਕਿ ਮਾਂਡਲੇ ਜੇਲ੍ਹ ਵਿਚ ਮੇਰੇ ਚਾਚਾ ਜੀ ਸਵਰਨ ਸਿੰਘ ਨੂੰ ਅੰਗਰੇਜ਼ਾਂ ਨੇ ਕੋਹਲੂ ਅੱਗੇ ਬਲਦ ਵਾਂਗ ਜੋੜਿਆ ਏ ਜਿਸ ਨਾਲ ਵਧੇਰੇ ਜ਼ੋਰ ਲੱਗਣ ਕਰਕੇ ਉਨ੍ਹਾਂ ਦੀ ਹਿੱਕ ਪਾਟ ਗਈ ਅਤੇ ਉਨ੍ਹਾਂ ਦੀ ਮੌਤ ਹੋ ਗਈ। ਇਸ ਗੱਲ ਦਾ ਸਾਡੇ ਮਨਾਂ ਤੇ ਡੂੰਘਾ ਅਸਰ ਪਿਆ ਅਤੇ ਅਸੀਂ ਅੰਗਰੇਜ਼ ਨੂੰ ਆਪਣੇ ਕੁਨਬੇ ਦਾ ਵੈਰੀ ਸਮਝਦੇ। ਘਰ ਵਿਚ ਸਾਡੀ ਮਾਂ ਵਿਦਿਆਵਤੀ ਅਤੇ ਚਾਚੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਦੀਆਂ ਰਹਿੰਦੀਆਂ ਅਤੇ ਜਨਮ ਸਾਖੀਆਂ ਪੜ੍ਹ-ਪੜ੍ਹ ਕੇ ਦਿਨ ਗੁਜ਼ਾਰਦੀਆਂ। ਸਾਡੇ ਬਾਬਾ ਜੀ ਅਰਜਨ ਸਿੰਘ ਨੂੰ ਇਸ ਗੱਲ ਦਾ ਫ਼ਖਰ ਸੀ ਕਿ ਉਹ ਆਪਣੇ ਪੋਤਰੇ ਜਗਤ ਅਤੇ ਭਗਤ ਸਿੰਘ ਨੂੰ ਅੰਗਰੇਜ਼ ਦੇ ਖਿਲਾਫ ਲੜਨ ਲਈ ਪਾਲ ਰਹੇ ਨੇ। ਸ਼ਰੀਕੇ ਵਾਲੇ ਜ਼ੈਲਦਾਰ ਆਖਦੇ, "ਕਿਸ਼ਨ ਸਿੰਘ ਤਾਂ ਸਾਨ੍ਹ ਪਾਲਦੈ" ਮੇਰੇ ਦੋਵੇਂ ਵੀਰ ਹੱਡਾਂ ਪੈਰਾਂ ਦੇ ਮੋਕਲੇ ਸਨ। ਖੁਲ੍ਹੀ ਖੁਰਾਕ ਖਾਂਦੇ। ਜਦੋਂ ਥੋੜ੍ਹੇ ਵੱਡੇ ਹੋਏ ਤਾਂ ਸਕੂਲੇ ਦਾਖਲ ਕਰਵਾਏ। ਸਕੂਲ ਦੀ ਡਾਕ ਵਿਚ ਸਭ ਬੱਚਿਆਂ ਦੇ ਮਾਪਿਆਂ ਦੀਆਂ ਚਿੱਠੀਆਂ ਆਉਂਦੀਆਂ ਪਰ ਪ੍ਰਦੇਸੀ ਜਲਾਵਤਨ ਹੋਏ ਸਾਡੇ ਚਾਚਿਆਂ ਦੀ ਕਦੇ ਕੋਈ ਚਿੱਠੀ ਨਾ ਆਉਂਦੀ। ਮੇਰਾ ਵੀਰ ਭਗਤ ਸਿੰਘ ਚਾਚੀਆਂ ਨੂੰ ਪੁੱਛਦਾ ਕਿ ਸਾਡੀ ਚਿੱਠੀ ਕਿਉਂ ਨਹੀਂ ਆਉਂਦੀ, ਤਾਂ ਉਹ ਦੱਸਦੀਆਂ ਕਿ ਅੰਗਰੇਜ਼ਾਂ ਨੇ ਤੁਹਾਡੇ ਚਾਚਿਆਂ ਸਵਰਨ ਸਿੰਘ ਅਤੇ ਅਜੀਤ ਸਿੰਘ ਨੂੰ ਜਲਾਵਤਨ ਕੀਤਾ ਹੋਇਆ ਹੈ ਇਸੇ ਕਰਕੇ ਅੰਗਰੇਜ਼ ਹਕੂਮਤ ਉਨ੍ਹਾਂ ਦੀ ਡਾਕ ਨੂੰ ਸੈਂਸਰ ਕਰਕੇ ਰੋਕ ਲੈਂਦੀ ਹੈ। ਇਹ ਗੱਲਾਂ ਸੁਣ ਕੇ ਸਾਡੇ ਮਨ ਵਿਚ ਅੰਗਰੇਜ਼ਾਂ ਪ੍ਰਤੀ ਨਫਰਤ ਹੋਰ ਪੱਕੀ ਹੋਈ।

ਮੇਰੇ ਵੀਰ ਨੂੰ ਨਿੱਕੀਆਂ-ਨਿੱਕੀਆਂ ਗੱਲਾਂ ਪੁਣਨ ਛਾਨਣ ਦੀ ਬਹੁਤ ਆਦਤ ਸੀ। ਉਹ ਅਕਸਰ ਪੁੱਛਦਾ, ਫਲਾਣਾ ਆਦਮੀ ਲੰਬੜਦਾਰ ਕਿਉਂ ਹੈ ? ਉਸ ਕੋਲ ਬੰਦੂਕ ਕਿਉਂ ਹੈ ? ਤਾਂ ਚਾਚੀ ਹਰਨਾਮ ਕੌਰ ਦੱਸਦੀ ਕਿ ਪੁੱਤਰ! ਉਹ ਲੰਬੜਦਾਰ ਅੰਗਰੇਜ਼ਾਂ ਦਾ ਟਾਊਟ ਹੈ। ਸਾਡੇ ਟੱਬਰ ਦੀਆਂ ਸੂਹਾਂ ਦੇ ਕੇ ਉਸਨੇ ਮੁਰੱਬੇ ਲਏ ਹੋਏ ਨੇ। ਉਸਨੂੰ ਬੰਦੂਕ ਇਸ ਲਈ ਮਿਲੀ ਹੋਈ ਹੈ ਕਿਉਂਕਿ ਉਹ ਸਰਕਾਰ ਨੂੰ ਇਹ ਆਖਦਾ ਹੈ ਕਿ ਉਸਨੂੰ ਸਾਡੇ ਪਰਿਵਾਰ ਤੋਂ ਖ਼ਤਰਾ ਹੈ। ਇਕ ਵਾਰ ਲਾਹੌਰ ਦੇ ਪ੍ਰਸਿੱਧ ਵਕੀਲ ਮਹਿਤਾ ਨੰਦ ਕਿਸ਼ੋਰ ਜੀ ਸਾਡੇ ਘਰ ਆਏ ਹੋਏ ਸਨ। ਮਹਿਤਾ ਨੰਦ ਕਿਸ਼ੋਰ ਮੇਰੇ ਵੀਰਾਂ ਨੂੰ ਖੇਡਦਿਆਂ ਵੇਖ ਕੇ ਪੁੱਛਣ ਲੱਗਾ, "ਪੁੱਤਰ ਇਹ ਤੀਲ੍ਹੇ ਜਹੇ ਗੱਡ ਕੇ ਕੀ ਖੇਡਦੇ ਹੋ ?" ਤਾਂ ਮੇਰੇ ਵੀਰਾਂ ਦਾ ਜੁਆਬ ਸੀ "ਅਸੀਂ ਦਮੂਖਾਂ (ਬੰਦੂਕਾਂ) ਬੀਜਦੇ ਹਾਂ, ਜਦੋਂ ਇਹ ਵੱਡੀਆਂ ਹੋ ਗਈਆਂ ਤਾਂ ਅਸੀਂ ਇਨ੍ਹਾਂ ਨਾਲ ਅੰਗ੍ਰੇਜ਼ਾਂ ਨੂੰ ਮਾਰਾਂਗੇ।"

ਮੇਰੇ ਵੀਰ ਭਗਤ ਸਿੰਘ ਨੇ ਪਹਿਲੀਆਂ ਚਾਰ ਜਮਾਤਾਂ ਬੰਗਾ ਜ਼ਿਲ੍ਹਾ ਲਾਇਲਪੁਰ ਤੋਂ ਹੀ ਪਾਸ ਕੀਤੀਆਂ। ਆਪਣੇ ਹਾਣੀਆਂ ਦਾ ਜਥੇਦਾਰ ਸੀ ਵੀਰ ਮੇਰਾ, ਚੌਧਰੀ ਉਨ੍ਹਾਂ ਦਾ। ਉਨ੍ਹਾਂ ਨੂੰ ਆਖਦਾ, ਓਏ! ਆਪਾਂ ਸਾਰਿਆਂ ਵਿਆਹ ਨਹੀਂ ਕਰਵਾਉਣਾ, ਆਪਾਂ ਅੰਗ੍ਰੇਜ਼ਾਂ ਨੂੰ ਮੁਲਕ ਵਿਚੋਂ ਕੱਢ ਦੇਣਾ ਹੈ। ਫਿਰ ਮੇਰੇ ਚਾਚਾ ਜੀ ਦੀ ਚਿੱਠੀ ਆਇਆ ਕਰੂ। ਮੈਂ ਆਪਣੇ ਚਾਚਾ ਜੀ ਨੂੰ ਮਿਲੂ, ਅੰਗ੍ਰੇਜ਼ਾਂ ਨੂੰ ਮੁਲਕੋਂ ਬਾਹਰ ਕੱਢ ਕੇ। ਉਦੋਂ ਲਾਹੌਰ ਡੀ.ਏ.ਵੀ. ਸਕੂਲ ਵਿਚ ਸਾਡੇ ਆਰੀਆ ਸਮਾਜੀਆਂ ਦੇ ਬੱਚੇ ਪੜ੍ਹਦੇ ਸਨ। ਸਾਡਾ ਪਰਿਵਾਰ ਵੀ ਤਾਂ ਆਰੀਆ ਸਮਾਜੀ ਸੀ। ਸਿੱਖਾਂ ਦੀ ਇਕੋ ਇਕ ਸੰਸਥਾ ਚੀਫ ਖ਼ਾਲਸਾ ਦੀਵਾਨ ਹੀ ਸੀ। ਚੀਫੀਏ ਤਾਂ ਔਤਰੇ ਸਰਕਾਰ ਦੇ ਝੋਲੀ-ਚੁੱਕ ਸਨ। ਅਕਾਲੀ ਤਾਂ ਉਦੋਂ ਅਜੇ ਹੁੰਦੇ ਹੀ ਨਹੀਂ ਸਨ। ਸਾਨੂੰ ਤਾਂ ਉਦੋਂ ਕਿਸੇ ਵੀ ਪ੍ਰਵਾਨ ਨਾ ਕੀਤਾ। ਆਰੀਆ ਸਮਾਜੀਆਂ ਨੇ ਵੀ ਅਤੇ ਚੀਫ਼ ਖ਼ਾਲਸਾ ਦੀਵਾਨ ਵਾਲਿਆਂ ਨੇ ਵੀ ਆਖ ਦਿੱਤਾ ਕਿ ਸ. ਅਜੀਤ ਸਿੰਘ ਸਾਡੇ ਵਿਚੋਂ

ਨਹੀਂ। ਮੁੱਕਦੀ ਗੱਲ ? ਆਰੀਆਂ ਸਮਾਜੀ ਹੋਣ ਕਰਕੇ ਮੇਰਾ ਵੀਰ ਡੀ.ਏ.ਵੀ.ਸਕੂਲ ਵਿਚ ਦਾਖ਼ਲ ਹੋ ਗਿਆ।ਡੀ.ਏ.ਵੀ. ਸਕੂਲ ਅਤੇ ਕਾਲਜ ਉਦੋਂ ਰਾਜਸੀ ਸਰਗਰਮੀਆਂ ਦਾ ਕੇਂਦਰ ਹੁੰਦਾ ਸੀ। 'ਵਲੈਤੀ ਮਾਲ ਹਾਏ-ਹਾਏ, ਦੇ ਨਾਅਰੇ ਲੱਗਦੇ, ਵਲੈਤੀ ਮਾਲ ਦੇ ਜਨਾਜ਼ੇ ਨਿਕਲਦੇ। ੧੩ ਵਰ੍ਹਿਆਂ ਦੀ ਉਮਰੇ ਪਹਿਲੀ ਵਾਰ ਇਕ ਜਲੂਸ ਵਿਚ ਸ਼ਾਮਲ ਹੋ ਕੇ ਸ. ਭਗਤ ਸਿੰਘ ਗ੍ਰਿਫਤਾਰ ਹੋਏ। ਉਦੋਂ ਮੈਂ ਵੀ ਲਾਹੌਰ ਸੂਤਰ ਮੰਡੀ ਦੀ ਇੱਕ ਕੰਨਿਆ ਪਾਠਸ਼ਾਲਾ ਵਿਚ ਪੜ੍ਹਦੀ ਸਾਂ। ਇਹ ਪਾਠਸ਼ਾਲਾ ਵੀ ਆਰੀਆ ਸਮਾਜ ਨੇ ਹੀ ਖੋਲ੍ਹੀ ਹੋਈ ਸੀ। ਵੀਰ ਜੀ ਕਦੇ-ਕਦੇ ਮੈਨੂੰ ਲੁਕ ਛਿਪ ਕੇ ਮਿਲਣ ਆਉਂਦੇ। ਇੱਕ ਵੇਰ ਉਹ ਮੈਨੂੰ ਹੋਲੀਆਂ ਦੇ ਦਿਨਾਂ ਵਿਚ ਮਿਲਣ ਆ ਗਏ। ਆਉਂਦੇ ਹੀ ਆਖਣ ਲੱਗੇ, ਲਿਆ ਕੰਮਲੀਏ ਸਾਬਣ ਦੇ, ਮੂੰਹ ਧੋ ਲਵਾਂ। ਮੂੰਹ ਧੋ ਕੇ ਹਟੇ ਤਾਂ ਅਸੀਂ ਧਰਤੀ ਤੇ ਲੀਕਾਂ ਮਾਰ-ਮਾਰ ਕੇ ਖੇਡਣ ਲੱਗ ਪਏ। ਮੈਂ ਜਿੱਤ ਜਾਂਦੀ ਤਾਂ ਆਖਦੇ, ਤੂੰ ਨਹੀਂ ਮੈਂ ਜਿੱਤਿਆ ਹਾਂ। ਮੈਂ ਰੋਣ ਵਾਲਾ ਮੂੰਹ ਬਣਾ ਕੇ ਆਖਦੀ, ਤੂੰ ਰੋਂਦ ਮਾਰਦਾ ਏਂ। ਤਾਂ ਮੈਨੂੰ ਉਹ ਆਖਦੇ, ਕਿਉਂ ਤੈਨੂੰ ਨਹੀਂ ਪਤਾ ਮੈਂ ਵੱਡਾ ਹਾਂ। ਇਸ ਲਈ ਜਿੱਤਿਆ ਹਾਂ। ਤੇ ਮੈਂ ਇਸ ਦਲੀਲ ਨੂੰ ਸੱਚ ਮੰਨ ਲੈਂਦੀ ਸਾਂ।

ਵੀਰ ਜੀ ਮਾਰਸ਼ਲ ਲਾਅ ਦੇ ਦਿਨਾਂ ਵਿਚ ਸੜਕਾਂ ਅਤੇ ਗਲੀਆਂ ਵਿਚ ਮਾਰੇ ਗਏ ਲੋਕਾਂ ਦੀਆਂ ਲਾਸ਼ਾਂ ਜਿੱਥੇ ਮਿਲਦੀਆਂ ਉਨ੍ਹਾਂ ਨੂੰ ਬਿਲੇ ਲਾਉਣ ਦਾ ਕੰਮ ਕਰਦੇ। ਅੰਤਮ ਸੰਸਕਾਰ ਕਰਨ ਵਿਚ ਲੋਕਾਂ ਨੂੰ ਪ੍ਰੇਰਦੇ। ਇਸਨੂੰ ਭਾਵੇਂ ਉਨ੍ਹਾਂ ਦੀ ਮੁੱਢਲੀ ਰਾਜਸੀ ਸਰਗਰਮੀ ਆਖ ਲਵੋ। ਉਨ੍ਹਾਂ ਨੂੰ ਹਮੇਸ਼ਾ ਇਵੇਂ ਲੱਗਦਾ ਜਿਵੇਂ ਅੰਗ੍ਰੇਜ਼ ਦਾ ਹਰ ਵਿਰੋਧੀ ਮੇਰੇ ਘਰ ਦਾ ਜੀਅ ਹੈ। ਅੰਗ੍ਰੇਜ਼ ਨਾਲ ਵੈਰ ਉਨ੍ਹਾਂ ਦੇ ਹੱਡੀਂ ਰਚ ਚੁੱਕਿਆ ਸੀ। ਉਦਾਂ ਤਾਂ ਗੁੜ੍ਹਤੀ ਹੀ ਅੰਗ੍ਰੇਜ਼ ਵਿਰੋਧ ਦੀ ਮਿਲੀ ਹੋਈ ਸੀ। ਮਾਨਾਂਵਾਲੀਏ ਸਰਦਾਰ (ਜ਼ਿਲ੍ਹਾ ਸ਼ੇਖੂਪੁਰਾ) ਵੀਰ ਜੀ ਨੂੰ ਰਿਸ਼ਤਾ ਕਰਨ ਲਈ ਆਉਂਦੇ ਰਹੇ। ਉਨ੍ਹਾਂ ਵਲੋਂ ਘੱਲਿਆ ਪੰਡਤ ਵੀ ਕਈ ਗੇੜੇ ਮਾਰ ਗਿਆ। ਪਰ ਵੀਰ ਨਾਂਹ ਕਰ ਦਿੰਦੇ, ਟਾਲ ਦਿੰਦੇ। ਇਕ ਵਾਰ ਮਾਨਾਂਵਾਲਿਓਂ ਆਇਆ ਪੰਡਤ ਇਨ੍ਹਾਂ ਨਾਲ ਬਹਿਸ ਪਿਆ, "ਆਖੇ! ਤੂੰ ਕਿਹੜਾ ਅਵਤਾਰ ਏਂ, ਜਿਹੜਾ ਆਖਦੈਂ ਪਈ ਮੈਂ ਵਿਆਹ ਨਹੀਂ ਕਰਾਉਣਾ।" ਬਹਿਸ ਵਿਚ ਵੀਰ ਜੀ ਨੇ ਉਸਦੇ ਪੈਰ ਨਾ ਲੱਗਣ ਦਿੱਤੇ ਅਤੇ ਉਹ ਉਨ੍ਹੀਂ ਪੈਰੀਂ ਹੀ ਮੁੜ ਗਿਆ। ਉਨ੍ਹਾਂ ਦੀ ਕੁੜਮਾਈ ਨਹੀਂ ਸੀ ਹੋਈ, ਸਿਰਫ ਏਨੀ ਗੱਲ ਹੀ ਸੀ। ਉਂਝ ਉਸ ਕੁੜੀ ਦਾ ਮਗਰੋਂ ਜਿੱਥੇ ਵਿਆਹ ਹੋਇਆ, ਉਹ ਮੁੰਡਾ ਜਲਦੀ ਹੀ ਮਰ ਗਿਆ ਅਤੇ ਵੀਰ ਜੀ ਦੇ ਫ਼ਾਂਸੀ ਲੱਗਣ ਤੋਂ ਪਹਿਲਾਂ ਹੀ ਉਹ ਲੜਕੀ ਵਿਧਵਾ ਹੋ ਗਈ ਸੀ। ਗੀਤ ਵਾਲਿਆਂ ਨੇ ਜੋ ਲਿਖਿਆ ਹੈ ਕਿ—

"ਜਦੋਂ ਵੀਰ ਭਗਤ ਸਿੰਘ ਸ਼ੇਰ ਨੂੰ
ਦਿੱਤਾ ਫਾਂਸੀ ਦਾ ਹੁਕਮ ਸੁਣਾ।
ਉਹਦੀ ਹੋਵਣ ਵਾਲੀ ਨਾਰ ਨੂੰ
ਕਿਸੇ ਪਿੰਡ ਵਿਚ ਦੱਸਿਆ ਜਾ।
ਉਹ ਤੁਰ ਪਈ ਖਾਤਰ ਪ੍ਰੇਮ ਦੀ,
ਕਹਿੰਦੀ ਰੱਬਾ ਮੇਲ ਮਿਲਾ।"

ਇਹ ਗੱਲ ਸੱਚ ਨਹੀਂ, ਸਗੋਂ ਕਵੀਆਂ ਦੀ ਖ਼ਾਬ-ਖ਼ਿਆਲੀ ਹੈ, ਹਕੀਕਤ ਨਹੀਂ।

ਵਿਦਿਆਰਥੀ ਸਾਥੀਆਂ ਵਿਚ ਵੀਰ ਜੀ ਦਾ ਬੜਾ ਆਦਰ ਮਾਣ ਸੀ ਇਸੇ ਕਰਕੇ ਉਹ ਪੁਲਸ ਦੀਆਂ ਅੱਖਾਂ ਵਿਚ ਬੜਾ ਰੜਕਦੇ ਸਨ। ਕੁਝ ਤਾਂ ਬਾਕੀ ਪਰਿਵਾਰ ਕਰਕੇ ਅਤੇ ਕੁਝ ਆਪਣੀਆਂ ਨਿੱਜੀ ਸਿਆਸੀ ਸਰਗਰਮੀਆਂ ਕਰਕੇ। ਲਾਹੌਰ ਵਿਚ ਪੜ੍ਹਦਿਆਂ ਹੀ ਪੁਲਸ ਨੇ ਮੇਰੇ ਵੀਰ ਨੂੰ ਦੁਸਹਿਰਾ ਬੰਬ ਕੇਸ ਵਿਚ ਧਰ ਲਿਆ। ਜੂੜੇ ਵਾਲੀ ਫੋਟੋ ਇਸ ਪਹਿਲੀ ਗ੍ਰਿਫ਼ਤਾਰੀ ਵੇਲੇ ਦੀ ਹੈ ਜੋ ਮਗਰੋਂ ਕਿਸੇ ਪੁਲਸ ਅਫ਼ਸਰ ਨੇ ਪਰਿਵਾਰ ਨੂੰ ਮੋੜ ਦਿੱਤੀ। ਇਸ ਫੋਟੋ ਨੂੰ ਭਾਈ ਸਾਹਿਬ ਭਾਈ ਰਣਧੀਰ ਸਿੰਘ ਨਾਲ ਜੇਲ੍ਹ ਵਿਚ ਹੋਈ ਮੁਲਾਕਾਤ ਨਾਲ ਜੋੜਨਾ ਕਿਸੇ ਤਰ੍ਹਾਂ ਵੀ ਵਾਜਬ ਨਹੀਂ ਹੈ। ਮੁਲਾਕਾਤ ਵੇਲੇ ਸ. ਭਗਤ ਸਿੰਘ ਦਾ ਸਰੂਪ ਅਤੇ ਸਿਹਤ ਹੋਰ ਸੀ, ਇਹ ਨਹੀਂ। ਦੁਸਹਿਰਾ ਬੰਬ ਕੇਸ ਵਿਚ ਹੋਈ ਗ੍ਰਿਫਤਾਰੀ ਤੋਂ ਬਾਅਦ ਸੀ. ਆਈ. ਡੀ. ਵਾਲੇ ਵੀਰ ਜੀ ਤੋਂ ਖ਼ਬਰਾਂ ਕਢਾਉਣ ਲਈ ਕਈ ਤਰ੍ਹਾਂ ਦੀਆਂ ਗੱਲਾਂ ਕਰਦੇ ਰਹੇ, ਪਰ ਉਹ ਸਫ਼ਲ ਨਾ ਹੋ ਸਕੇ। ਅਖ਼ੀਰ ਉਨ੍ਹੀਂ ਦਿਨੀਂ ੫੦ ਹਜ਼ਾਰ ਰੁਪਏ ਦੀ ਜ਼ਮਾਨਤ ਅਤੇ ਦਸ ਹਜ਼ਾਰ ਰੁਪਏ ਦਾ ਜ਼ਾਤੀ ਮੁਚੱਲਕਾ ਰਖਵਾ ਕੇ ਜ਼ਮਾਨਤ ਕਰ ਦਿੱਤੀ। ਮੇਰੇ ਪਿਤਾ ਜੀ ਸ. ਕਿਸ਼ਨ ਸਿੰਘ ਦਾ ਇਕ ਸਿਆਲਕੋਟੀਆ ਦੋਸਤ ਅਮਰਦਾਸ ਸੀ, ਜਿਸ ਨੇ ਇਹ ਜ਼ਮਾਨਤ ਦਿੱਤੀ। ਉਸ ਨੇ ਜ਼ਮਾਨਤ ਦਾ ਸਮਾਂ ਸੁੱਖੀ ਸਾਂਦੀ ਲੰਘਾਉਣ ਦੀ ਸਲਾਹ ਦਿੱਤੀ ਅਤੇ ਆਖਿਆ ਕਿ ਭਗਤ ਸਿੰਘ ਨੂੰ ਡੇਅਰੀ ਦਾ ਕੰਮ ਖੋਲ੍ਹ ਦਿੰਦੇ ਹਾਂ। ਲਾਹੌਰ ਤੋਂ ੫-੬ ਮੀਲ ਦੂਰ ਪਿੰਡ ਖਾਸਰੀਆਂ ਝੁੱਗੀਆਂ ਵਿਚ ੩੦-੪੦ ਮੱਝਾਂ ਰੱਖ ਕੇ ਡੇਅਰੀ ਦਾ ਕੰਮ ਖੋਲ੍ਹ ਦਿੱਤਾ। ਦੁੱਧ ਢੋਣ ਲਈ ੨-੩ ਟਾਂਗੇ ਵੀ ਖ਼ਰੀਦ ਲਏ। ਵੀਰ ਜੀ ਮੱਝਾਂ ਚੋਅ ਕੇ ਦੁੱਧ ਟਾਂਗੇ ਤੇ ਲੱਦ ਕੇ ਲਾਹੌਰ ਲੈ ਜਾਂਦੇ। ਸ਼ਾਮ ਨੂੰ ਪਰਤਦੇ ਤਾਂ ਆਪਣੇ ਨੌਕਰ ਰਾਅ ਸਿੱਖਾਂ ਨੂੰ ਚੋਖਾ ਰੱਜਵਾਂ ਦੁੱਧ ਪਿਆਉਂਦੇ। ਦੁੱਧ ਪੀਣ ਤੋਂ ਮਗਰੋਂ ਰਲ ਕੇ ਕਬੱਡੀ ਖੇਡਦੇ, ਹੋਰ ਸਰੀਰਕ ਵਰਜਸ਼ਾਂ ਕਰਦੇ। ਜਦ ਨੌਕਰ ਥੱਕ ਟੁੱਟ ਕੇ ਸੌਂ ਜਾਂਦੇ ਤਾਂ ਵੀਰ ਜੀ

ਸਾਇਕਲ ਤੇ ਲੱਤ ਦੇ ਕੇ ਲਾਹੌਰ ਜਾ ਨਿਕਲਦੇ। ਆਪਣੇ ਇਨਕਲਾਬੀ ਦੋਸਤਾਂ ਵਿਚ ਜਾ ਰਲਦੇ। ਸਾਥੋਂ ਆਪਣੇ ਗੁਪਤਵਾਸੀ ਦੋਸਤਾਂ ਲਈ ਰੋਟੀਆਂ ਪਕਵਾ ਕੇ ਲੈ ਜਾਂਦੇ। ਇਛੱਰੇ (ਲਾਹੌਰ) ਵਿਚ ਇਨ੍ਹਾਂ ਦਾ ਖ਼ਾਸ ਅੱਡਾ ਸੀ। ਰੋਜ਼ ਸਵੇਰੇ ਤੜਕੇ 4 ਵਜੇ ਵਾਪਸ ਮੁੜ ਆਉਂਦੇ। ਆ ਕੇ ਨੌਕਰਾਂ ਨੂੰ ਜਗਾਉਂਦੇ ਅਤੇ ਉਨ੍ਹਾਂ ਨੂੰ ਕੰਮੀ ਕਾਰੀਂ ਲਾਉਂਦੇ। ਜਦ ਕਦੇ ਕੋਈ ਕ੍ਰਾਂਤੀਕਾਰੀ ਦੋਸਤ ਇਨ੍ਹਾਂ ਦੇ ਨਾਲ ਆ ਜਾਂਦਾ ਤਾਂ ਉਸਦੇ ਖਾਣੇ ਦੀਆਂ ਹਦਾਇਤਾਂ ਵੀ ਮੈਨੂੰ ਨਾਲੋ ਨਾਲ ਕਰੀ ਜਾਂਦੇ–ਅੱਜ ਬੰਗਾਲੀ ਦੋਸਤ ਆਏ ਨੇ, ਚੌਲ ਬਣਾਓ ਜਾਂ....... ਭਾਵੇਂ ਮੈਂ ਆਪ ਮਾਸ ਨਹੀਂ ਸਾਂ ਖਾਂਦੀ ਪਰ ਵੀਰ ਜੀ ਦੇ ਦੋਸਤਾਂ ਲਈ ਕੁੱਕੜ ਮਰੋੜਨ ਲੱਗੀ ਮੈਂ ਜ਼ਰਾ ਨਾ ਝਿਜਕਦੀ। ਸਾਨੂੰ ਇੰਝ ਲੱਗਦਾ, ਜਿਵੇਂ ਅਸੀਂ ~~ਬੜੇ~~ ਵੱਡੇ ਕਾਰਜ ਵਿਚ ਰੁੱਝੇ ਹੋਏ ਹਾਂ। ਬੜੇ ਲੋਰ ਜਿਹੇ ਵਿਚ ਰਹਿੰਦੇ ਸਾਂ ਸਾਰੇ।

ਮੇਰੇ ਪਿਤਾ ਜੀ ਸਮਾਜ ਸੁਧਾਰਕ ਆਗੂ ਸਨ। ਐਵੇਂ ਬੈਠਣ ਉਠਣ ਦੇ ਬਹਾਨੇ ਲਈ ਉਨ੍ਹਾਂ ਨੇ ਬੀਮੇ ਦੀ ਏਜੰਸੀ ਵੀ ਲਈ ਹੋਈ ਸੀ। ਲਾਹੌਰ ਵਿਚ ਉਨ੍ਹਾਂ ਨੇ ਲਾਹੌਰੀ ਦਰਵਾਜ਼ੇ ਇਕ ਦਫਤਰ ਵੀ ਬਣਾਇਆ ਹੋਇਆ ਸੀ। ਸਾਇਮਨ ਕਮਿਸ਼ਨ ਜਦੋਂ ਲਾਹੌਰ ਆਇਆ ਤਾਂ ਪੁਲਸ ਵਾਲਿਆਂ ਨੇ ਸਾਡੇ ਦਫਤਰ ਦੀ ਤਲਾਸ਼ੀ ਲਈ, ਉਨ੍ਹਾਂ ਨੂੰ ਸਾਡੇ ਟੱਬਰ ਦੀਆਂ ਰਾਜਨੀਤਕ ਸਰਗਰਮੀਆਂ ਦੀ ਅੱਖ ਜਿਹੀ ਰੱਖਣ ਦੀ ਆਦਤ ਪੈ ਗਈ ਸੀ, ਪਰ ਉਨ੍ਹਾਂ ਨੂੰ ਉਥੋਂ ਕੁਝ ਨਾ ਲੱਭਾ।

ਵੀਰ ਜੀ ਦੇ ਇਕ ਇਨਕਲਾਬੀ ਸਾਥੀ ਪੰਡਤ ਕਿਸ਼ੋਰੀ ਲਾਲ ਨੇ ਇਸ ਗੱਲ ਨੂੰ ਬੜਾ ਉਛਾਲਿਆ ਕਿ ਵਿਦਿਆਵਤੀ ਸਾਡੀ ਸਕੀ ਮਾਂ ਨਹੀਂ। ਇਹ ਗੱਲ ਪਤਾ ਨਹੀਂ ਉਸਨੇ ਕਿਉਂ ਆਖੀ ਹੋਵੇਗੀ। ਗੁਪਤਵਾਸ ਸਮੇਂ ਇਹੀ ਪੰਡਤ ਕਿਸ਼ੋਰੀ ਲਾਲ ਮੇਰੀ ਬੇਬੇ ਦੀਆਂ ਪੱਕੀਆਂ ਰੋਟੀਆਂ ਖਾਂਦਾ ਰਿਹਾ, ਪੈਸੇ ਮੰਗ-ਮੰਗ ਲਿਜਾਉਂਦਾ ਰਿਹਾ। ਉਦੋਂ ਉਹ ਮਾਂ ਭਗਤ ਸਿੰਘ ਦੀ ਸੀ ਪਰ ਮਗਰੋਂ ਪਤਾ ਨਹੀਂ ਕਿਵੇਂ ਬਦਲ ਗਈ। ਸਾਡੇ ਸਭ ਤੋਂ ਵੱਡੇ ਵੀਰ ਜਗਤ ਸਿੰਘ ਦਾ ਜਨਮ ਸਾਡੇ ਨਾਨਕੇ ਪਿੰਡ ਮੋਰਾਂਵਾਲੀ (ਹੁਸ਼ਿਆਰਪੁਰ) ਵਿਚ ਹੋਇਆ ਸੀ। ਵੀਰ ਜੀ ਬੰਗੀਂ ਜੰਮੇ ਤੇ ਮੈਂ ਫਿਰ ਮੋਰਾਂਵਾਲੀ। ਮੇਰੀ ਮਾਂ ਵਿਦਿਆਵਤੀ ਮੋਰਾਂਵਾਲੀ ਦੇ ਸ. ਵਰਿਆਮ ਸਿੰਘ ਰਾਏ ਦੀ ਧੀ ਸੀ।

ਮੈਂ ਵੀਰ ਜੀ ਦੀਆਂ ਚਿੱਠੀਆਂ ਜੇਲ੍ਹ ਵਿਚੋਂ ਲਿਆ ਕੇ ਬਾਹਰ ਉਨ੍ਹਾਂ ਦੇ ਸਾਥੀਆਂ ਨੂੰ ਦਿੰਦੀ ਰਹੀ..... ਚੰਦਰ ਸ਼ੇਖਰ ਆਜ਼ਾਦ, ਕਾਮਰੇਡ ਧੰਨਵੰਤਰੀ ਅਤੇ ਯਸ਼ਪਾਲ ਆਦਿ ਨੂੰ। ਯਸ਼ਪਾਲ ਮਗਰੋਂ ਹਿੰਦੀ ਦਾ ਬਹੁਤ ਵੱਡਾ ਨਾਵਲਕਾਰ ਬਣਿਆ ਹੈ। ਉਦੋਂ ਉਹ ਲਾਹੌਰ ਦੀ ਗਵਾਲ ਮੰਡੀ ਵਿਚ ਰਹਿੰਦਾ ਹੁੰਦਾ ਸੀ। ਅਤੇ ਇਨਕਲਾਬੀ ਸਾਥਣ ਪ੍ਰਕਾਸ਼ੋ ਨਾਲ ਵਿਆਹ ਕਰਵਾ ਚੁੱਕਾ ਸੀ। ਇਸ ਗੱਲ ਦਾ ਇਨਕਲਾਬੀ ਸਾਥੀਆਂ ਨੂੰ ਇਤਰਾਜ਼ ਸੀ। ਕਿਉਂਕਿ ਇਸ ਨਾਲ ਪਾਰਟੀ ਨੂੰ ਬਦਨਾਮੀ ਮਿਲੀ ਸੀ। ਫ਼ਾਂਸੀ ਲੱਗਣ ਵਾਲੇ ਸੂਰਮਿਆਂ ਨੂੰ ਵੀ ਲੋਕ ਸ਼ੱਕ ਦੀ ਨਜ਼ਰ ਨਾਲ ਵੇਖਣ ਲੱਗ ਪਏ। ਭਗਵਤੀ ਚਰਣ ਵੋਹਰਾ ਅਤੇ ਦੁਰਗਾ ਭਾਬੀ ਵਰਗੇ ਹੀਰੇ ਵੀ ਇਸ ਬਦਨਾਮੀ ਤੋਂ ਨਾ ਬਚ ਸਕੇ। ਇਕ ਵਾਰ ਵੀਰ ਜੀ ਨੂੰ ਜੇਲ੍ਹ ਵਿਚੋਂ ਭਜਾ ਕੇ ਬਾਹਰ ਕੱਢਣ ਦੀ ਤਰਕੀਬ ਵੀ ਸੋਚੀ ਗਈ ਅਤੇ ਨਵੇਂ ਭਰਤੀ ਹੋਏ ਜੇਲ੍ਹ ਵਾਰਡਰਾਂ ਨੂੰ ਰਿਸ਼ਵਤ ਵੀ ਚੜ੍ਹਾ ਦਿੱਤੀ। ਬ੍ਰੈਡਲਾ ਹਾਲ ਲਾਹੌਰ ਵਿਚ ਕਾਮਰੇਡ ਧੰਨਵੰਤਰੀ ਅਤੇ ਸਾਥੀਆਂ ਨੇ ਇਹ ਫ਼ੈਸਲਾ ਕੀਤਾ ਸੀ, ਪਰ ਸਾਥੀਆਂ ਵਿਚੋਂ ਹੀ ਸੀ. ਆਈ. ਡੀ. ਦੇ ਬੰਦੇ ਹੋਣ ਕਰਕੇ ਸਕੀਮ ਸਿਰੇ ਨਾ ਚੜ੍ਹੀ।

੨੩ ਮਾਰਚ ਨੂੰ ਸਵੇਰੇ ਜਦ ਮੁਲਾਕਾਤ ਲਈ ਅਸੀਂ ਆਏ ਤਾਂ ਜੇਲ੍ਹ ਦਾ ਬਾਹਰ ਵਾਰ ਲੋਕਾਂ ਦੀ ਭੀੜ ਨਾਲ ਭਰਿਆ ਹੋਇਆ ਸੀ। ਸ਼ਹੀਦ ਰਾਜਗੁਰੂ ਦੀ ਮਾਂ ਵੀ ਮੁਲਾਕਾਤ ਲਈ ਆਈ ਹੋਈ ਸੀ। ਸ਼ਹੀਦ ਸੁਖਦੇਵ ਦਾ ਪਰਿਵਾਰ ਵੀ ਸੀ। ਏਨੀ ਦੁਨੀਆਂ ਵਿਚ ਕਾਫੀ ਲੋਕ ਸੀ. ਆਈ. ਡੀ. ਦੇ ਵੀ ਫਿਰ ਰਹੇ ਸਨ। ਜੇਲ੍ਹ ਦੀਆਂ ਦੀਵਾਰਾਂ ਤੇ ਮਸ਼ੀਨਗੰਨਾਂ ਬੀੜੀਆਂ ਹੋਈਆਂ ਸਨ। ਜਦ ਭੀੜ ਜੇਲ੍ਹ ਦੇ ਦਰਵਾਜ਼ੇ ਵੱਲ ਵਧਣ ਲੱਗੀ ਤਾਂ ਮੇਰੇ ਪਿਤਾ ਜੀ ਸ. ਕਿਸ਼ਨ ਸਿੰਘ ਨੇ ਲੋਕਾਂ ਨੂੰ ਸੰਬੋਧਨ ਹੋ ਕੇ ਭਾਸ਼ਨ ਦਿੱਤਾ ਕਿ ਮੈਂ ਇਕ ਭਗਤ ਸਿੰਘ ਨੂੰ ਬਚਾਉਣ ਲਈ ਹਜ਼ਾਰਾਂ ਭਗਤ ਸਿੰਘ ਨਹੀਂ ਮਰਵਾਉਣਾ ਚਾਹੁੰਦਾ। ਉਧਰੋਂ ਜੇਲ੍ਹ ਵਾਲਿਆਂ ਨੇ ਵੀ ਕਾਨੂੰਨ ਕੱਢ ਮਾਰਿਆ ਕਿ ਸਿਰਫ਼ ਖ਼ੂਨੀ ਰਿਸ਼ਤੇ ਵਾਲਾ ਹੀ ਮੁਲਾਕਾਤ ਕਰ ਸਕਦਾ ਹੈ। ਪਰ ਸਾਡੇ ਨਾਲ ਤਾਂ ਸਾਡੀਆਂ ਚਾਚੀਆਂ, ਨਾਨੀ, ਦਾਦਾ ਅਤੇ ਮਾਮੀਆਂ ਵੀ ਆਈਆਂ ਹੋਈਆਂ ਸਨ। ਸਿਰਫ਼ ਮਾਂ ਪਿਓ ਨੂੰ ਹੀ ਮੁਲਾਕਾਤ ਕਰਨ ਦੀ ਪ੍ਰਵਾਨਗੀ ਦੇ ਰਹੇ ਸਨ, ਭੈਣ ਭਰਾਵਾਂ ਨੂੰ ਵੀ ਨਹੀਂ। ਇਹ ਗੱਲ ਸੁਣਕੇ ਸ਼ਹੀਦ ਰਾਜਗੁਰੂ ਦੀ ਮਾਂ ਨੇ ਵੀ ਆਖ ਦਿੱਤਾ ਕਿ ਜੇ ਇਨ੍ਹਾਂ ਸਾਰਿਆਂ ਨੂੰ ਅੰਗ੍ਰੇਜ਼ ਮੁਲਾਕਾਤ ਨਹੀਂ ਕਰਨ ਦਿੰਦੇ ਤਾਂ ਮੈਂ ਵੀ ਮੁਲਾਕਾਤ ਨਹੀਂ ਕਰਨੀ। ਪਿਤਾ ਜੀ ਨੇ ਵੀ ਜੇਲ੍ਹ ਵਾਲਿਆਂ ਨੂੰ ਚੇਤਾਵਨੀ ਦੇ ਦਿੱਤੀ ਕਿ ਜੇਕਰ ਤੁਸੀਂ ਸਾਰਿਆਂ ਨੂੰ ਮੁਲਾਕਾਤ ਲਈ ਪ੍ਰਵਾਨਗੀ ਨਾ ਦਿੱਤੀ ਤਾਂ ਮੈਂ ਖ਼ੁਦ ਵਾਇਸਰਾਏ ਨਾਲ ਟੈਲੀਫੋਨ ਤੇ ਗੱਲ ਕਰਾਂਗਾ।

ਮੈਂ ਆਪ ਨੀਮ ਬੇਹੋਸ਼ ਜਿਹੀ ਹੋਈ ਜੇਲ੍ਹ ਤੋਂ ਬਾਹਰ ਦੂਰ ਇੱਕ ਟਾਹਲੀ ਥੱਲੇ ਬੈਠੀ ਹੋਈ ਸਾਂ। ਵੀਰ ਜੀ ਦੇ ਆਖ਼ਰੀ ਸਮੇਂ ਦੇ ਗੀਤ ਚੇਤੇ ਕਰ ਰਹੀ ਸਾਂ। ਮੈਨੂੰ ਲੱਗ ਰਿਹਾ ਸੀ ਕਿ ਅੱਜ ਦੀ ਸ਼ਾਮ ਮੇਰੇ ਸੂਰਜ ਦੀ ਆਖ਼ਰੀ ਸ਼ਾਮ ਹੈ। ਕੁਝ ਉਤਸ਼ਾਹੀ ਨੌਜੁਆਨ ਮੇਰੇ ਕੋਲ ਆਏ ਅਤੇ ਆਖਣ ਲੱਗੇ

ਕਿ ਭੈਣ ਤੂੰ ਭੀੜ ਨੂੰ ਸੰਬੋਧਨ ਕਰ। ਪਿਤਾ ਜੀ ਨੇ ਵੀ ਭੀੜ ਘੱਟ ਕਰਨ ਲਈ ਆਪ ਉਥੋਂ ਤੁਰ ਜਾਣਾ ਹੀ ਠੀਕ ਸਮਝਿਆ। ਲੋਕ ਵੀ ਤੁਰ ਗਏ। ਪਿਤਾ ਜੀ ਨੇ ਕਿਹਾ ਕਿ ਕੱਲ੍ਹ ਮੁਲਾਕਾਤ ਕਰਾਂਗੇ।

ਮੈਂ ਜਦ ਪਹਿਲਾਂ ਇਕ ਵਾਰ ਆਪਣੇ ਵੀਰ ਨੂੰ ਮਿਲਣ ਗਈ ਸਾਂ ਤਾਂ ਉਹ ਆਖਣ ਲੱਗੇ, ਹੁਣ ਹੀ ਆਖ਼ਰੀ ਵਾਰ ਮਿਲ ਜਾ, ਫਿਰ ਖ਼ਬਰੇ ਮਿਲਣ ਦੇਣ ਜਾਂ ਨਾਹ। ਮੈਂ ਆਖਿਆ ਵੀਰ ਜੀ ਅੰਗ੍ਰੇਜ਼ ਤੁਹਾਨੂੰ ਸੱਚਮੁੱਚ ਮਾਰ ਦੇਣਗੇ ? ਲੋਕ ਏਦਾਂ ਆਖਦੇ ਨੇ ਕਿ ਤੁਹਾਨੂੰ ਛੱਡਣ ਨਹੀਂ ਲੱਗੇ। ਵੀਰ ਜੀ ਬੋਲੇ "ਲੋਕਾਂ ਦੀ ਗੱਲ ਸੱਚੀ ਹੋ ਜਾਵੇਗੀ।" ਸ਼ਾਮ ਦੇ ੬ ਵਜੇ ਜਦ ਫ਼ਾਂਸੀ ਦੀ ਖ਼ਬਰ ਪਹੁੰਚੀ ਤਾਂ ਸੀਖਾਂ ਦੇ ਬਾਹਰੋਂ ਦੀ ਮੈਂ ਵੀਰ ਜੀ ਦੇ ਮੋਢਿਆਂ ਤੋਂ ਜੱਫੀ ਪਾ ਲਈ ਤਾਂ ਉਹ ਆਖਣ ਲੱਗੇ, "ਜੇ ਅਸੀਂ ਅੱਜ ਸਾਰੇ ਭੈਣ ਭਰਾ ਇਕੋ ਜਿੱਡੇ ਹੁੰਦੇ ਤਾਂ ਫ਼ਰੰਗੀਆਂ ਨਾਲ ਕਿੱਡੀ ਵੱਡੀ ਲੜਾਈ ਲੜਦੇ" ਤੇ ਫਿਰ ੨੩ ਮਾਰਚ ਦੀ ਸ਼ਾਮ ੭ ਵਜਕੇ ੭ ਮਿੰਟ ਅਤੇ ੭ ਸੈਕਿੰਡ ਉਤੇ ਵੀਰ ਜੀ ਨੂੰ ਆਪਣੇ ਦੋ ਸਾਥੀਆਂ ਰਾਜਗੁਰੂ ਅਤੇ ਸੁਖਦੇਵ ਸਮੇਤ ਫ਼ਾਂਸੀ ਦੇ ਦਿੱਤੀ ਗਈ।

ਫਾਂਸੀ ਦੀ ਖ਼ਬਰ ਸੁਣਕੇ ਲੋਕ ਘਰਾਂ ਵਿਚੋਂ ਬਾਹਰ ਨਿਕਲ ਆਏ, ਮੋਚੀ ਦਰਵਾਜ਼ੇ ਲਾਹੌਰ ਵਿਚ ਖਲਕਤ ਦੀ ਭੀੜ ਜੰਮ ਗਈ। ਇਨਕਲਾਬ ਜ਼ਿੰਦਾਬਾਦ ਦੇ ਨਾਅਰੇ ਲੱਗ ਰਹੇ ਸਨ। ਸਾਨੂੰ ਸਾਰੇ ਪਰਿਵਾਰ ਨੂੰ ਲੋਕ ਜਲਸੇ ਵਿਚ ਲੈ ਗਏ। ਮੇਰੇ ਭਾਈਆ ਜੀ ਸ. ਕਿਸ਼ਨ ਸਿੰਘ ਸਟੇਜ ਤੇ ਚਲੇ ਗਏ। ਫਿਰ ਅਚਾਨਕ ਉਹ ਸਟੇਜ ਤੋਂ ਉਤਰ ਆਏ ਤਾਂ ਬੇਬੇ ਜੀ ਇਕਦਮ ਬੋਲ ਉੱਠੇ, "ਮੇਰਾ ਪੁੱਤ ਮਾਰ ਦਿਤੈ"। ਸਟੇਜ ਸਕੱਤਰ ਨੇ ਐਲਾਨ ਕੀਤਾ ਕਿ ਹੁਣ ਅਸੀਂ ਜੇਲ੍ਹ ਦੇ ਦਰਵਾਜ਼ੇ ਤੋਂ ਲਾਸ਼ਾਂ ਲੈਣ ਜਾਣਾ ਹੈ। ਕਚੈਹਰੀ ਦੇ ਦਰਵਾਜ਼ੇ ਨਾਲ ਇਨਕਲਾਬ ਜ਼ਿੰਦਾਬਾਦ ਦੇ ਨਾਅਰੇ ਟਕਰਾ ਰਹੇ ਸਨ। ਲੋਕਾਂ ਨੇ ਸੜਕਾਂ ਦੇ ਬਲਬ ਤੋੜ ਦਿੱਤੇ, ਤਾਰਾਂ ਤੋੜ ਸੁੱਟੀਆਂ, ਘਰ-ਘਰ ਸਿਆਪੇ ਹੋਣ ਲੱਗੇ। ਸਭ ਮਾਵਾਂ ਸਮਝ ਰਹੀਆਂ ਸਨ ਕਿ ਸਾਡਾ ਪੁੱਤਰ ਫ਼ਾਂਸੀ ਲੱਗਾ ਹੈ। ਭੈਣਾਂ ਨੂੰ ਆਪਣਾ ਵੀਰ ਜਾਪਿਆ, ਸਭ ਦੋਹੱਥੜੀ ਪਿੱਟ ਰਹੇ ਸਨ। ਅਸੀਂ ਉਪਰਲੇ ਪਾਸਿਓਂ ਤੀ ਮੇਲਾ ਰਾਮ ਦੇ ਕਾਰਖਾਨੇ ਵਿਚ ਦੀ ਬ੍ਰੈਡਲਾ ਹਾਲ ਚਲੇ ਗਏ । ਪਿਤਾ ਜੀ ਕੇ. ਸਨਥਾਨਮ ਦੀ ਕੋਠੀ ਚਲੇ ਗਏ। ਜਿਥੋਂ ਉਨ੍ਹਾਂ ਨੇ ਜੇਲ੍ਹ ਸੁਪਰਡੈਂਟ ਨੂੰ ਪੁੱਛਿਆ ਤਾਂ ਉਸ ਨੇ ਉੱਤਰ ਦਿੱਤਾ ਕਿ "ਸਰਦਾਰ ਜੀ, ਖੇਡ ਖ਼ਤਮ ਹੋ ਚੁੱਕੀ ਹੈ।" ਸਰਕਾਰ ਨੇ ਰਾਤੋ-ਰਾਤ ਇਸ਼ਤਿਹਾਰ ਛਾਪ ਕੇ ਕੰਧਾਂ ਤੇ ਚਿਪਕਾ ਦਿੱਤੇ ਕਿ ਸਭਨਾਂ ਦੇ ਸੰਸਕਾਰ ਉਨ੍ਹਾਂ ਦੇ ਧਰਮਾਂ ਅਨੁਸਾਰ ਕਰ ਦਿੱਤੇ ਗਏ ਹਨ। ਪਰ ਅਸਲ ਵਿਚ ਲਾਹੌਰੋਂ ਦੋ ਕੁ ਮੀਲ ਬਾਹਰ ਕਸੂਰ ਫਾਟਕ ਲਾਗੇ ਪੈਟਰੋਲ ਪਾ ਕੇ ਤਿੰਨਾਂ ਦੇਸ਼-ਭਗਤਾਂ ਦਾ ਅੰਤਮ ਸੰਸਕਾਰ ਕੀਤਾ ਗਿਆ ਸੀ ਅਤੇ ਜੇਲ੍ਹ ਵਿਚੋਂ ਟੋਟੇ ਕਰਕੇ ਲਾਸ਼ਾਂ ਬਾਹਰ ਕੱਢੀਆਂ ਗਈਆਂ ਸਨ ਤਾਂ ਜੋ ਲੋਕਾਂ ਨੂੰ ਪਤਾ ਨਾ ਲੱਗ ਸਕੇ। ਚਸ਼ਮਦੀਦ ਲੋਕ ਦੱਸਦੇ ਨੇ ਕਿ ਸੂਰਮਿਆਂ ਦੀਆਂ ਲਾਸ਼ਾਂ ਦੇ ਟੋਟੇ ਕੰਬਲ ਵਿਚ ਲਪੇਟੇ ਹੋਏ ਸਨ। ਜਦ ਲੋਕਾਂ ਨੇ ਪਿੱਛਾ ਕੀਤਾ ਤਾਂ ਪੁਲਸ ਵਾਲੇ ਪੈਟਰੋਲ ਨਾਲ ਸੜੇ ਕੱਚੇ ਭੁੰਨੇ ਸਰੀਰਾਂ ਨੂੰ ਮੋਟਰਾਂ ਤੇ ਲੱਦ ਕੇ ਫਿਰੋਜ਼ਪੁਰ ਵਾਲੇ ਪਾਸੇ ਸਤਲੁਜ ਦਰਿਆ ਵੱਲ ਲੈ ਤੁਰੇ, ਜਿੱਥੇ ਸਤਲੁਜ ਦੇ ਪੁਰਾਣੇ ਪੁਲ ਦੀ ੨੩ ਨੰਬਰ ਕੋਠੀ ਹੈ, ਲਾਗੇ ਸੁੱਟ ਦਿੱਤਾ ਗਿਆ। ਸਾਡੇ ਪਰਿਵਾਰ ਵਲੋਂ ਲਾਸ਼ਾਂ ਤੇ ਪਾਉਣ ਲਈ ਲਿਆਂਦੇ ਫੁੱਲ ਵੀ ਮੁਰਝਾ ਚੁੱਕੇ ਸਨ ਅਤੇ ਕੇਸਰ ਵੀ ਉਵੇਂ ਹੀ ਘੋਲਿਆ ਪਿਆ ਸੁੱਕ ਰਿਹਾ ਸੀ। ਜਿਹੜੀ ਚਾਦਰ ਵਿਚ ਫੁੱਲ ਲਿਆਂਦੇ ਸਨ ਉਹੀ ਚਾਦਰ ਹੱਡੀਆਂ ਸੰਭਾਲ ਲਈ ਵਰਤੀ ਗਈ। ਮੈਂ ਆਪਣੇ ਨਾਲ ੪-੫ ਕੁੜੀਆਂ ਹੋਰ ਲਈਆਂ ਅਤੇ ਵਾਹੋ-ਦਾਹੀ ਫਿਰੋਜ਼ਪੁਰ ਵੱਲ ਦੌੜੀ। ਰਸਤੇ ਵਿਚੋਂ ੪੦ ਰੁਪਏ ਕਿਰਾਏ ਤੇ ਬੱਸ ਲੈ ਕੇ ਜਦ ਫਿਰੋਜ਼ਪੁਰ ਅੱਪੜੀ ਤਾਂ ਫਿਰੋਜ਼ਪੁਰ ਦੇ ਲੋਕ ਵੀ ਸਤਲੁਜ ਵੱਲ ਜਾ ਰਹੇ ਸਨ। ਸਾਨੂੰ ਨਹਿਰੀ ਮਹਿਕਮੇ ਦੇ ਇਕ ਬੇਲਦਾਰ ਨੇ ਦੱਸਿਆ ਕਿ ਰਾਤ ਨੂੰ ਉਸ ੨੩ ਨੰਬਰ ਦੀ ਬੁਰਜੀ ਕੋਲ ਲੋਅ ਹੁੰਦੀ ਵੇਖੀ ਸੀ। ਜਦ ਉਥੇ ਪਹੁੰਚੇ ਤਾਂ ਵੇਖਿਆ ਕਿ ਹਾਲੇ ਵੀ ਪੈਟਰੋਲ ਦੀ ਬੋਅ ਆ ਰਹੀ ਸੀ। ਅਸੀਂ ਤੱਤੀ ਰੇਤ ਨੂੰ ਬੁੱਕਾਂ ਵਿਚ ਭਰ ਲਿਆ ਉਥੋਂ ਸਾਨੂੰ ਇਕ ਕੱਚੀ ਭੁੰਨੀ ਹੱਡੀ ਵੀ ਲੱਭੀ ਜਿਸ ਨੂੰ ਕੀੜੀਆਂ ਲੱਗੀਆਂ ਹੋਈਆਂ ਸਨ। ਨੇੜੇ ਹੀ ਕੇਲਿਆਂ ਦੇ ਛਿਲਕੇ ਵੀ ਪਏ ਹੋਏ ਸਨ। ਸ਼ਾਇਦ ਇਸ ਕਾਰਗੁਜ਼ਾਰੀ ਵਿਚ ਸ਼ਾਮਿਲ ਅਫ਼ਸਰਾਂ ਨੇ ਉਥੇ ਬੈਠ ਕੇ ਕੇਲੇ ਖਾਧੇ ਹੋਣਗੇ। ਪਾਣੀ ਦੀ ਇਕ ਸੁਰਾਹੀ ਵੀ ਔਤਰੇ ਉਥੇ ਹੀ ਭੁੱਲ ਗਏ ਸਨ। ਮੇਰਾ ਹੀ ਨਹੀਂ ਸਭ ਲੋਕਾਂ ਦੇ ਸਿਰ ਨੰਗੇ ਸਨ। ਅਸੀਂ ਉਸ ਮਿੱਟੀ ਅਤੇ ਹੱਡੀ ਦਾ ਜਲੂਸ ਕੱਢਿਆ। ਉਹ ਹੱਡੀ ਅਜੇ ਵੀ ਖਟਕੜ ਕਲਾਂ (ਜ਼ਿਲ੍ਹਾ ਨਵਾਂਸ਼ਹਿਰ) ਵਿਚ ਵੀਰ ਜੀ ਦੀ ਯਾਦਗਾਰ ਵਿਚ ਪਈ ਹੈ। ਅਖੀਰ ਅਸੀਂ ਲਾਹੌਰ ਰਾਵੀ ਦੇ ਕੰਢੇ ਜਾ ਕੇ ਉਸ ਮਿੱਟੀ ਦਾ ਅੰਤਿਮ ਸੰਸਕਾਰ ਕੀਤਾ। ਇੰਝ ਜਾਪਦਾ ਸੀ ਜਿਵੇਂ ਸਾਡਾ ਆਲਮ ਇਸ ਸੱਟ ਨੂੰ ਜਰ ਰਿਹਾ ਹੋਵੇ। ਕੋਈ ਵੀ ਭਾਰਤੀ ਅਜਿਹਾ ਨਹੀਂ ਸੀ ਜਿਸਨੂੰ ਅੰਗ੍ਰੇਜ਼ਾਂ ਦੇ ਖਿਲਾਫ ਅੱਗ ਨਾ ਲੱਗੀ ਹੋਵੇ।"

*੧੧੩ ਐੱਫ, ਸ਼ਹੀਦ ਭਗਤ ਸਿੰਘ ਨਗਰ*
*ਪੱਖੋਵਾਲ ਰੋਡ, ਲੁਧਿਆਣਾ*
*ਫੋਨ:੦੧੬੧-੨੫੬੧੯੯੯*

# ਕੀ ਜਾਣਾ ਉਹ ਕੌਣ ?

—ਮਾ. ਅਮਰੀਕ ਸਿੰਘ

ਦਿੱਲੀਓਂ ਲੁਧਿਆਣੇ ਜਾਣ ਲਈ ਬੱਸ ਜੋ ਪਹਿਲਾਂ ਜਾ ਰਹੀ ਸੀ ਸਵਾਰੀਆਂ ਨਾਲ ਭਰੀ ਪਈ ਸੀ। ਮੈਂ ਵੀ ਕਿਸੇ ਤਰ੍ਹਾਂ ਬੱਸ ਤੇ ਚੜ੍ਹ ਗਿਆ। ਭੀੜ ਵਿਚੋਂ ਦੀ ਲੰਘਦਾ ਹੋਇਆ ਬੱਸ ਦੇ ਅੱਧ ਵਿਚ ਪਹੁੰਚ ਗਿਆ। ਇਕ ਤਿੰਨਾਂ ਵਾਲੀ ਸੀਟ ਤੇ ਦੋ ਬੀਬੀਆਂ ਬੈਠੀਆਂ ਸਨ। ਉਹਨਾਂ ਵਿਚੋਂ ਇਕ ਬੀਬੀ ਨੇ ਆਪਣੇ ਨਾਲ ਦੀ ਮਰਦ ਸਵਾਰੀ ਨੂੰ ਇਸ਼ਾਰਾ ਕਰਕੇ ਆਪਣੀ ਸੀਟ ਤੇ ਬਿਠਾ ਲਿਆ ਤੇ ਮੈਨੂੰ ਕਿਹਾ, "ਬਾਪੂ ਜੀ ਤੁਸੀਂ ਏਥੇ ਬੈਠ ਜਾਓ" "ਸ਼ਾਇਦ ਮੇਰੀ ਵੱਡੀ ਉਮਰ ਤੇ ਤਰਸ ਖਾਧਾ ਏ ਬੀਬੀ ਨੇ", ਮੈਂ ਸੋਚਿਆ। ਤੇ ਅੰਦਰੋ ਅੰਦਰ ਧੰਨਵਾਦ ਕੀਤਾ ਬੀਬੀ ਦਾ।

ਸੀਟ ਤੇ ਬਹਿਣ ਲਗਿਆਂ ਜਦੋਂ ਮੈਂ ਆਪਣੀ ਸੱਜੀ ਜੇਬ ਨੂੰ ਹੱਥ ਮਾਰਿਆ ਤਾਂ ਮੇਰਾ ਦਿਲ ਡੁੱਬਣ ਨੂੰ ਆ ਗਿਆ। ਮੇਰਾ ਹੱਥ ਜੇਬ ਵਿਚ ਅਰਕ ਤਕ ਨਿਕਲ ਗਿਆ। ਕੋਈ ਮੇਰੀ ਜੇਬ ਤੇ ਹੱਥ ਸਾਫ ਕਰ ਗਿਆ ਸੀ। ਐਨੀ ਭੀੜ ਵਿਚ ਮਿਲੀ ਸੀਟ ਦੀ ਸੰਤੁਸ਼ਟੀ ਦਾ ਸੁਆਦ ਕਿਰਕਰਾ ਹੋ ਗਿਆ। ਜਿਵੇਂ ਵਧੀਆ ਪੁਲਾਓ ਵਿਚ ਕੋਈ ਕੰਕਰ ਆ ਗਿਆ ਹੋਵੇ।

ਵੈਸੇ ਤਾਂ ਐਸੇ ਹਾਦਸੇ ਜੀਵਨ ਵਿਚ ਕਈ ਵੇਰਾਂ ਆਏ ਨੇ ਤੇ ਏਸੇ ਕਰਕੇ ਮੈਨੂੰ ਬਹੁਤਾ ਭਰਮ ਨਹੀਂ ਹੋਇਆ ਭਰਮ ਮੈਨੂੰ ਏਸ ਗਲ ਦਾ ਸੀ ਕਿ ਮੇਰੀਆਂ ਪਿਛਲੇ ਮਹੀਨੇ ਦੀਆਂ ਲਿਖੀਆਂ ਕਵਿਤਾਵਾਂ ਵੀ ਨਾਲ ਹੀ ਚਲੀਆਂ ਗਈਆਂ ਸਨ। ਮੈਂ ਸੋਚ ਰਿਹਾ ਸਾਂ ਕਿ ਪੈਸੇ ਤਾਂ ਫੇਰ ਆ ਜਾਣਗੇ। ਕੋਈ ਪ੍ਰਬੰਧ ਹੋ ਜਾਏਗਾ ਪਰ ਸੱਜ ਜੰਮੀਆਂ ਕਵਿਤਾਵਾਂ ਤਾਂ ਫੇਰ ਨਹੀਂ ਮਿਲਣੀਆਂ। ਜੋ ਮੈਂ ਅਖਬਾਰਾਂ ਦੇ ਹਾਸ਼ੀਆਂ ਤੇ ਹੀ ਲਿਖੀਆਂ ਸਨ ਆਪਣੀ ਕਿਸੇ ਨੋਟ ਬੁੱਕ ਤੇ ਨਹੀਂ ਸਾਂ ਚੜ੍ਹਾ ਸਕਿਆ। ਉਹਨਾਂ ਕਵਿਤਾਵਾਂ ਵਿਚ ਸ਼ਹੀਦਾਂ ਬਾਰੇ ਸਨ, ਆਪਾ ਪੜਚੋਲ ਸੀ, ਗੀਤ ਸਨ ਦੋ ਇਕ ਗ਼ਜ਼ਲਾਂ ਵੀ ਸਨ। ਬਹੁਤਾ ਅਫਸੋਸ ਮੈਨੂੰ ਏਸ ਗੱਲ ਦਾ ਹੋਇਆ ਕਿ ਜੇਬ ਕਤਰਾ ਮੇਰੀਆਂ ਇਹਨਾਂ ਪੁੱਤਰਾਂ ਤੋਂ ਪਿਆਰੀਆਂ ਰਚਨਾਵਾਂ ਵਾਲੇ ਕਾਗਜ਼ਾਂ ਨੂੰ ਫਜ਼ੂਲ ਜਿਹਾ ਸਮਝ ਕੇ ਸੁੱਟ ਦੇਵੇਗਾ। ਤੇ ਉਹ ਰਚਨਾਵਾਂ ਅਨ-ਜੰਮੀਆਂ ਧੀਆਂ ਵਾਂਗ ਜਨਮ ਲੈਣ ਪਹਿਲੋਂ ਹੀ ਮਿੱਟੀ ਵਿਚ ਮਿਲ ਜਾਣਗੀਆਂ।

ਖਾਲੀ ਜੇਬ ਹੋਣ ਦੇ ਅਹਿਸਾਸ ਨੇ ਮੇਰਾ ਧਿਆਨ ਆਉਣ ਵਾਲੇ ਮਸਲੇ ਬਾਰੇ ਦਵਾਇਆ। ਕੰਡਕਟਰ ਆਵੇਗਾ ਤੇ ਉਹਨੂੰ ਕੀਹ ਕਹਾਂਗਾ। 'ਤੇ ਕੰਡਕਟਰ ਮੇਰੇ ਨਾਲ ਕੀ ਸਲੂਕ ਕਰੇਗਾ? ਕੀ ਮੇਰੀ ਜੇਬ ਕੱਟੀ ਜਾਣ ਵਾਲੀ ਗੱਲ ਤੇ ਇਤਬਾਰ ਕਰ ਜਾਏਗਾ ? ਜੇਬਾਂ ਤਾਂ ਕਈਆਂ ਦੀਆਂ ਰੋਜ਼ ਕੱਟੀਆਂ ਜਾਂਦੀਆਂ ਨੇ ਕੰਡਕਟਰ ਵਿਚਾਰਾ ਕਿਸ ਕਿਸ ਦਾ ਕਰਾਇਆ ਮਾਫ ਕਰੇਗਾ। ਕੀ ਉਹ ਸੀਟੀ ਮਾਰ ਕੇ ਬੱਸ ਰੁਕਵਾ ਕੇ ਥੱਲੇ ਉਤਾਰ ਦਏਗਾ। "ਨਹੀਂ ਮੈਂ ਏਡਾ ਗਿਆ ਗੁਜ਼ਰਿਆ ਤਾਂ ਨਹੀਂ ਜੋ ਮੈਨੂੰ ਬੱਸੋਂ ਹੀ ਉਤਾਰ ਦਏਗਾ। ਮੈਂ ਆਪਣੀ ਦੁੱਧ ਚਿੱਟੀ ਪੋਸ਼ਾਕ ਵਲ ਧਿਆਨ ਮਾਰ ਕੇ ਸੋਚਿਆ। ਖੈਰ ਜੋ ਹੋਵੇਗਾ ਦੇਖੀ ਜਾਏਗੀ। ਮੈਂ ਆਪਣੇ ਮਨ ਨੂੰ ਢਾਰਸ ਦਿੱਤੀ।

ਇਹਨਾਂ ਸੋਚਾਂ ਵਿਚ ਹੀ ਮੈਂ ਕੰਡਕਟਰ ਦੀ ਉਡੀਕ ਕਰਨ ਲੱਗਾ। ਜਿਵੇਂ ਇਕ ਮੁਲਜ਼ਮ ਜੱਜ ਦਾ ਫੈਸਲਾ ਸੁਣਨ ਲਈ ਆਪਣਾ ਮਨ ਤਿਆਰ ਕਰ ਲੈਂਦਾ ਹੈ। ਮੇਰੀ ਹਾਲਤ ਵੀ ਕੁਝ ਐਸੀ ਹੀ ਸੀ।

ਸੋਚਾਂ ਵਿਚ ਡੁੱਬਾ ਮੈਂ ਹੇਠਾਂ ਵੇਖ ਰਿਹਾ ਸਾਂ ਕਿ ਸਾਈਡ ਵਾਲੀ ਸੀਟ ਤੇ ਬੈਠੀਆਂ ਬੀਬੀਆਂ ਜਿੰਨਾਂ ਵਿਚੋਂ ਇਕ ਨੇ ਮੈਨੂੰ ਸੀਟ ਦੁਆਈ ਸੀ ਦੇ ਪੈਰਾਂ ਵੱਲ ਮੇਰਾ ਧਿਆਨ ਗਿਆ। ਉਹਨਾਂ ਦੋਹਾਂ ਬੀਬੀਆਂ ਨੇ ਚੂੜੀ ਵਾਲੀਆਂ ਸਲਵਾਰਾਂ ਪਾਈਆਂ ਹੋਈਆਂ ਸਨ। ਮੈਂ ਫੇਰ ਪੂਰੇ ਧਿਆਨ ਨਾਲ ਵੇਖਿਆ ਵਾਕਈ ਇਹ ਚੂੜੀ ਵਾਲੀਆਂ ਸਲਵਾਰਾਂ ਹੀ ਸਨ।

"ਇਹ ਜ਼ਰੂਰ ਨਾਮਧਾਰੀ ਪਰਿਵਾਰ ਵਿਚੋਂ ਹੋਣਗੀਆਂ।" ਮੇਰੇ ਢੱਠੇ ਦਿਲ ਨੇ ਸ਼ਾਹਦੀ ਦਿੱਤੀ। ਡੁੱਬਦੇ ਨੂੰ ਤੀਲੇ ਦਾ ਸਹਾਰਾ ਵਾਲੀ ਗੱਲ। ਮੈਨੂੰ ਮੇਰੀਆਂ ਸਾਰੀਆਂ ਮੁਸ਼ਕਲਾਂ ਦਾ ਹੱਲ ਲੱਭ ਗਿਆ ਜਾਪਿਆ।

ਕੰਡਕਟਰ ਹਾਲੇ ਦੂਰ ਸੀ। ਮੈਂ ਜਿਹੜੀ ਬੀਬੀ ਨੇ ਮੈਨੂੰ ਸੀਟ ਦੁਆਈ ਸੀ, ਨੂੰ ਪੁੱਛ ਹੀ ਲਿਆ।

"ਬੇਟਾ! ਤੁਸੀਂ ਨਾਮਧਾਰੀ ਪਰਿਵਾਰ ਵਿਚੋਂ ਹੋ ?" ਮੈਂ ਚੂੜੀ ਵਾਲੀ ਸਲਵਾਰ ਵੱਲ ਗਹੁ ਨਾਲ ਵੇਖਦਿਆਂ ਪੁੱਛ ਹੀ ਲਿਆ।

"ਹਾਂ ਬਾਪੂ ਜੀ।" ਤੇ ਬੀਬੀ ਨੇ ਸਲਵਾਰ ਦਾ ਪਹੁੰਚਾ ਗੋਡਿਆਂ ਤੋਂ ਫੜ ਕੇ ਥੋੜਾ ਉੱਚਾ ਚੁੱਕ ਚੂੜੀ ਵਾਲੀ ਸਲਵਾਰ ਬਾਰੇ ਮੇਰਾ ਸ਼ੱਕ ਦੂਰ ਕਰ ਦਿੱਤਾ।

"ਤੁਸਾਂ ਬਜ਼ੁਰਗੋ ਕਿੱਥੇ ਜਾਣਾ ਏ ? ਬੀਬੀਆਂ ਦੇ ਨਾਲ ਬੈਠੇ ਨੌਜਵਾਨ ਨੇ ਮੈਨੂੰ ਪੁੱਛਿਆ ਜੋ ਕਿ ਪੈਂਟ ਸ਼ਰਟ ਤੇ ਟੇਢੀ ਪੱਗ ਵਿੱਚ ਸੀ।

"ਕੀ ਦਸਾਂ ਬੇਟਾ, ਮੈਂ ਕਿਥੇ ਜਾਣਾ ਏ! ਉਹ ਕੰਡਕਟਰ ਦੇ ਆਇਆਂ ਪਤਾ ਲਗੇਗਾ", ਮੈਂ ਕਿਹਾ। ਮੇਰੀ ਨਿਰਾਸ਼ਾ ਮੈਥੋਂ ਲੁਕਾਈ ਨਾ ਜਾ ਸਕੀ।

"ਕੰਡਕਟਰ ਦੇ..ਗਾ ਤੁਸਾਂ ਕਿੱਥੇ ਜਾਣਾ ਏ ? ਸਮਝ ਨਹੀਂ ਆਈ ਇਸ ਪਹੇਲੀ ਦੀ ਬਾਪੂ ਜੀ!

ਹੈਰਾਨ ਹੁੰਦਿਆਂ ਨੌਜਵਾਨ ਨੇ ਮੇਰੇ ਵਲ ਗਹੁ ਨਾਲ ਤਕਦਿਆਂ ਮੇਰੇ ਤੇ ਸੁਆਲ ਕੀਤਾ।"

"ਹਾਂ ਬੇਟਾ! ਕੀਹ ਪਤਾ ਉਸ ਮੈਨੂੰ ਏਥੇ ਹੀ ਉਤਾਰ ਦੇਣਾ ਹੋਵੇ ?" ਮੈਂ ਬਾਰੀ 'ਚੋਂ ਬਾਹਰ ਵੇਖਦਿਆਂ ਆਖਿਆ।

ਬਹੁਤ ਹੈਰਾਨ ਹੁੰਦਿਆਂ ਦੂਸਰੀ ਬੀਬੀ ਨੇ ਥੋੜ੍ਹਾ ਜਿਹਾ ਪਰਤ ਕੇ ਵੇਖਿਆ ਤੇ ਕਹਿਣ ਲੱਗੀ। ਕੰਡਕਟਰ ਦੱਸੇਗਾ ਤੁਸਾਂ ਕਿੱਥੇ ਜਾਣਾ ਏ ?" ਕੰਡਕਟਰ ਤੁਹਾਨੂੰ ਏਥੇ ਹੀ ਉਤਾਰ ਦੇਵੇਗਾ। ਮੇਰੇ ਦੋਵੇਂ ਪ੍ਰਸ਼ਨ ਉਸ ਦੁਹਰਾ ਦਿੱਤੇ ਤੇ ਫੇਰ ਪੁੱਛਿਆ, "ਬਾਪੂ ਜੀ ਤੁਸੀਂ ਕੋਈ ਗੱਲ ਲੁਕਾ ਰਹੇ ਹੋ। ਜਿੰਨਾ ਚਿਰ ਤੁਸੀਂ ਸਾਨੂੰ ਖੋਲ ਕੇ ਨਹੀਂ ਦੱਸਦੇ ਸਾਨੂੰ ਕੀਹ ਪਤਾ ਲੱਗੇ ਤੁਸੀਂ ਕੀਹ ਕਹਿਣਾ ਚਾਹੁੰਦੇ ਹੋ।" ਤੇ ਤਿੰਨੇ ਹੀ ਮੇਰਾ ਉਤਰ ਸੁਣਨ ਲਈ ਉਤਾਵਲੇ ਹੋ ਗਏ।

ਮੈਂ ਖੜੇ ਹੋ ਕੇ ਆਪਣੀ ਕੱਟੀ ਜੇਬ ਵਿਚੋਂ ਹੱਥ ਕੱਢ ਕੇ ਵਿਖਾਇਆ।

ਉਹ ਸਾਰੀ ਗੱਲ ਸਮਝ ਗਏ। ਉਹਨਾਂ ਦਾ ਜਿਵੇਂ ਤਰਾਹ ਨਿਕਲ ਗਿਆ।

"ਤੁਸਾਂ ਰੌਲਾ ਕਿਉਂ ਨਾ ਪਾਇਆ। ਸੰਤ ਜੀ! ਕੀ ਪਤਾ ਉਹ ਫੜਿਆ ਜਾਂਦਾ ਜੇਬ ਕਤਰਾ ?"

"ਮੈਨੂੰ ਪੁੱਤਰ ਪਤਾ ਹੀ ਨਹੀਂ ਲੱਗਾ ਕਦੋਂ ਜੇਬ ਕੱਟੀ ਗਈ ਹੈ ? ਸੀਟ ਤੇ ਬੈਠਣ ਤੋਂ ਬਾਅਦ ਹੀ ਇਹ ਭੇਦ ਖੁਲਿਆ" ਮੈਂ ਅਫਸੋਸ ਭਰੀ ਹਾਸੀ ਹੱਸਦਿਆਂ ਕਿਹਾ, "ਨਾਲੇ ਜੇਬ ਕਤਰਾ ਕਿਹੜਾ ਬੱਸ ਵਿਚ ਬੈਠਾ ਰਿਹਾ ਹੋਵੇਗਾ, ਰੌਲਾ ਪਾਣ ਦਾ ਕੋਈ ਲਾਭ ਨਹੀਂ ਸੀ।"

"ਕੋਈ ਗੱਲ ਨਹੀਂ ਫਿਕਰ ਨਾ ਕਰੋ ਸਭ ਠੀਕ ਹੋ ਜਾਏਗਾ। ਨੌਜਵਾਨ ਨੇ ਬੜੇ ਹਮਦਰਦੀ ਭਰੇ ਲਹਿਜੇ ਵਿਚ ਕਿਹਾ।

ਕੰਡਕਟਰ ਆਇਆ ਨੌਜਵਾਨ ਨੇ ਆਪਣੀਆਂ ਟਿਕਟਾਂ ਦੇ ਨਾਲ ਮੇਰੀ ਵੀ ਟਿਕਟ ਲੁਧਿਆਣੇ ਤਕ ਲੈ ਲਈ। ਉਹਨਾਂ ਸ਼ਾਇਦ ਫਗਵਾੜੇ ਜਾਣਾ ਸੀ। ਮੈਂ ਅੰਦਰੇ ਅੰਦਰ ਉਹਨਾਂ ਤਿੰਨਾਂ ਦਾ ਤੇ ਸਤਿਗੁਰੂ ਜੀ ਦਾ ਧੰਨਵਾਦ ਕਰ ਰਿਹਾ ਸਾਂ। ਜੋ ਹਰ ਵੇਲੇ ਹਰ ਮਨੁੱਖ ਦੀ ਹਰ ਭੀੜ ਵਿਚ ਖਿਆਲ ਹੀ ਨਹੀਂ ਰਖਦੇ ਸਗੋਂ ਸਹਾਇਤਾ ਵੀ ਕਰਦੇ ਹਨ।

ਬੱਸ ਆਪਣੀ ਸਪੀਡ ਤੋਂ ਜਾ ਰਹੀ ਸੀ ਤੇ ਉਸਦੇ ਨਾਲ ਹੀ ਮੇਰੀ ਸੋਚ ਵੀ ਤੇਜ਼ ਚਾਲੇ ਚੱਲ ਰਹੀ ਸੀ। ਜੇ ਇਹਨਾਂ ਬੀਬੀਆਂ ਨੇ ਇਹ ਨਾਮਧਾਰੀ ਬਾਣਾ ਨਾ ਪਾਇਆ ਹੁੰਦਾ ਤਾਂ ਅੱਜ ਮੈਨੂੰ ਪਤਾ ਨਹੀਂ ਕਿਨ੍ਹਾਂ ਔਕੜਾਂ ਦਾ ਸਾਹਮਣਾਂ ਕਰਨਾ ਪੈਂਦਾ। ਸੋਚ ਰਿਹਾ ਸਾਂ ਜੇ ਮੈਂ ਹੀ ਇਹ ਲਿਬਾਸ ਨਾ ਪਾਇਆ ਹੁੰਦਾ ਤਾਂ ਇਹ ਨੌਜਵਾਨ ਤੇ ਬੀਬੀਆਂ ਨੇ ਮੈਨੂੰ ਆਪਣੇ ਏਨਾ ਨੇੜੇ ਨਹੀਂ ਸੀ ਸਮਝਣਾ। ਮੈਂ ਏਸ ਲਿਬਾਸ ਤੇ ਲਿਬਾਸ ਪਹਿਨਣ ਵਾਲਿਆਂ ਨੂੰ ਤੇ ਏਸ ਲਿਬਾਸ ਦੀ ਬਖਸ਼ਸ਼ ਕਰਨ ਵਾਲੇ ਸਤਿਗੁਰੂ ਜੀ ਦਾ ਫਿਰ ਦਿਲੋਂ ਧੰਨਵਾਦ ਕੀਤਾ।

ਮੇਰੀ ਸੋਚ ਦੀ ਲੜੀ ਉਦੋਂ ਟੁੱਟ ਗਈ ਜਦੋਂ ਬੱਸ ਇਕ ਰੈਸਟੋਰੈਂਟ ਤੇ ਰੁਕੀ। ਗਰਮੀ ਦੇ ਮਾਰੇ ਮੁਸਾਫਰ ਬੱਸੋਂ ਉੱਤਰ ਕੇ ਦੁਕਾਨ ਵੱਲ ਨੂੰ ਭੱਜੇ ਜਾ ਰਹੇ ਸਨ। ਪਰ ਉਹ ਨੌਜੁਆਨ ਤੇ ਬੀਬੀਆਂ ਨਹੀਂ ਉੱਠੇ। ਮੁਸਾਫਰ ਠੰਢਿਆਂ ਤੱਤਿਆਂ ਦੀ ਖੂਬ ਡੰਝ ਲਾਹ ਰਹੇ ਸਨ। ਮੈਂ ਕੀਹ ਉਠਣਾ ਸੀ ਜੇਬ ਵਿਚ ਤਾਂ ਮੇਰਾ ਸੱਜਣ (ਜੇਬ ਕਤਰਾ) ਫੁਟੀ ਕੌਡੀ ਵੀ ਨਹੀਂ ਸੀ ਛੱਡ ਗਿਆ।

ਉਹਨਾਂ ਵਿਚੋਂ ਇਕ ਬੀਬੀ ਨੇ ਆਪਣਾ ਪਾਣੀ ਵਾਲਾ ਗੜਵਾ ਝੋਲੇ 'ਚੋਂ ਕੱਢਿਆ ਤੇ ਮੇਰੇ ਕੋਲ ਆ ਕੇ ਕਹਿਣ ਲੱਗੀ, "ਸੰਤ ਜੀ ਹੱਥ ਧੋਵੋ, ਪਰਸ਼ਾਦਾ ਛਕ ਲੋ।"

ਮੈਂ ਰਸਮੀ ਜਿਹੀ ਨਾਂਹ.ਕੀਤੀ ਤੇ ਹੱਥ ਧੋ ਲਏ। ਵਾਕਈ ਬਹੁਤ ਭੁੱਖ ਲੱਗੀ ਹੋਈ ਸੀ।

ਬੀਬੀ ਨੇ ਬਾਕੀਆਂ ਦੇ ਵੀ ਹੱਥ ਸੁੱਚੇ ਕਰਾਏ। ਦੂਸਰੀ ਬੀਬੀ ਨੇ ਪਰਸ਼ਾਦੇ ਖੋਹਲੇ ਪਹਿਲਾਂ ਦੋ ਪਰਾਂਠੇ ਤੇ ਉੱਪਰ ਸੁੱਕੀ ਸਬਜ਼ੀ ਪਾ ਕੇ ਦਿੱਤੀ। ਫੇਰ ਆਪਣੇ ਸਾਥੀਆਂ ਨੂੰ ਦਿੱਤੇ।

ਮੈਂ ਸਤਿਗੁਰਾਂ ਦਾ ਨਾਂ ਲੈ ਕੇ ਪਰਸ਼ਾਦਾ ਛਕਣ ਲੱਗ ਪਿਆ ਤੇ ਸੋਚ ਰਿਹਾ ਸਾਂ ਕਿ ਅਜ ਕੁਦਰਤ ਨੇ ਮੇਰੀ ਕਿੰਨੀ ਮਦਦ ਕੀਤੀ ਏ ?

"ਸੰਤ ਜੀ ਹੋਰ ਫੁਲਕਾ ਲਓ। ਬੀਬੀ ਵਰਤਾਵੀ ਨੇ ਮੇਰੇ ਹੱਥਾਂ 'ਤੇ ਇਕ ਹੋਰ ਪਰੌਂਠਾ ਤੇ ਸਬਜ਼ੀ ਰੱਖ ਦਿੱਤੀ ਤੇ ਕਿਹਾ" ਸੰਤ ਜੀ ਰੱਜ ਕੇ ਛਕੋ ਸੰਗਾ ਨਾ ਕਰਿਆ ਜੇ, ਅਸੀਂ ਜਦੋਂ ਵੀ ਸਫਰ ਵਿਚ ਜਾਂਦੇ ਹਾਂ ਵਾਧੂ ਲੰਗਰ ਲੈ ਕੇ ਚਲਦੇ ਹਾਂ। ਕੀ ਪਤਾ ਰਾਹ ਵਿਚ ਕਿਸ ਨੂੰ ਲੋੜ ਪੈ ਜਾਏ।"

ਇਕ ਇਕ ਫੁਲਕਾ ਬੀਬੀ ਨੇ ਆਪਣੇ ਸਾਥੀਆਂ ਨੂੰ ਦਿੱਤਾ ਤੇ ਫੇਰ ਮੇਰੇ ਵੱਲ ਪਰਤੀ ਪਰ ਮੈਂ ਉੱਚੀ ਸਾਰੀ ਕਿਹਾ, "ਬੱਸ ਬੀਬੀ ਮੈਂ ਤਾਂ ਰੱਜ ਗਿਆ ਹੁਣ ਕੋਈ ਵਾਹ ਨਹੀਂ।" ਹੁਣ ਤੁਸੀਂ ਆਪ ਵੀ ਛਕੋ ਪੁੱਤਰ ਮੈਂ ਪਿਆਰ ਤੇ ਸ਼ਰਧਾ ਭਰੀ ਆਵਾਜ਼ ਵਿਚ ਵਰਤਾਵੀ ਨੂੰ ਕਿਹਾ। ਮੈਨੂੰ ਉਹਦੇ ਵਿਚੋਂ ਮਾਤਾ ਜੀਵਨ ਕੌਰ ਦੇ ਦਰਸ਼ਨ ਹੋ ਰਹੇ ਸਨ। ਜੋ ਸੁਣਿਐ ਸਾਰੀ ਸੰਗਤ ਨੂੰ ਛਕਾ ਕੇ ਹੀ ਆਪ ਲੰਗਰ ਛਕਦੇ ਸਨ।

ਅਸਾਂ ਤਿੰਨਾਂ ਨੇ ਲੰਗਰ ਛਕ ਲਿਆ। ਬੀਬੀ ਨੇ ਚੁਲਾ ਕਰਾਇਆ ਤੇ ਫੇਰ ਆਪ ਛਕਣ ਲੱਗ ਪਈ।

ਮੈਂ ਸਤਿਗੁਰੂ ਜੀ ਦੇ ਧੰਨਵਾਦ ਵਿਚ ਅਰਦਾਸ ਕੀਤੀ।

ਲੋਕ ਠੰਢਾ ਤੱਤਾ ਪੀ ਖਾ ਕੇ ਬੱਸ ਵਿਚ ਬੈਠ ਗਏ ਤੇ ਬੱਸ ਚੱਲ ਪਈ। ਮੈਂ ਏਸ ਨਵੀਂ ਕਿਸਮ ਦੇ ਸੁਹਾਣੇ ਸਫਰ ਬਾਰੇ ਅੰਦਰੇ ਅੰਦਰ ਰਸ ਵਿਭੋਰ ਹੋ ਰਿਹਾ ਸਾਂ।

ਬੱਸ ਨੇ ਫੇਰ ਆਪਣੀ ਚਾਲ ਫੜ ਲਈ। ਸਾਰੇ ਮੁਸਾਫਰ ਆਪੋ ਵਿਚ ਗੱਲਾਂ ਬਾਤਾਂ ਕਰ ਰਹੇ ਸਨ। ਮੈਂ ਆਪਣੀ ਸੋਚ ਦੇ

ਘੋੜੇ ਤੇ ਫੇਰ ਸਵਾਰ ਹੋ ਗਿਆ। ਕਿੰਨੀ ਅਪਣਤ ਏ ਹਾਲੇ ਵੀ ਸਾਡੇ ਲੋਕਾਂ ਵਿਚ। ਕਿੰਨੀ ਖੁਸ਼ੀ ਮਹਿਸੂਸ ਕਰਦੇ ਹਨ। ਸਾਡੇ ਲੋਕ ਅਗਲੇ ਦੀ ਸੇਵਾ ਕਰਕੇ। ਮੈਨੂੰ ਯਾਦ ਆ ਰਹੀ ਸੀ ਉਹਨਾਂ ਨਾਮਧਾਰੀਆਂ ਦੀ ਜੋ ਰਾਹਾਂ ਤੇ ਜਾ ਕੇ ਬਹਿ ਰਹਿੰਦੇ ਸਨ ਕਿਸੇ ਲੋੜਵੰਦ ਨੂੰ ਘਰ ਲਿਆ ਕੇ ਲੰਗਰ ਛਕਣ ਲਈ ਤੇ ਜਿਸ ਦਿਨ ਕੋਈ ਨਾ ਮਿਲਦਾ ਤਾਂ ਅਫਸੋਸੇ ਜਾਂਦੇ ਜਿਵੇਂ ਕਿਸੇ ਹਟਵਾਣੀਏ ਦੀ ਸਾਰਾ ਦਿਨ ਵਿਕਰੀ ਹੀ ਨਾ ਹੋਈ ਹੋਵੇ।

"ਸੰਤ ਜੀ ਤੁਸੀਂ ਅਮਰੀਕ ਸਿੰਘ ਮਾਸਟਰ ਤਾਂ ਨਹੀਂ ਜੇ ਮੈਂ ਭੁਲਦੀ ਨਹੀਂ ਤਾਂ।" ਮੇਰੇ ਕੰਨਾਂ 'ਚ ਆਵਾਜ਼ ਆਈ ਮੈਂ ਆਪਣੇ ਸੋਚ ਸਾਗਰ ਵਿਚੋਂ ਉਭਰਿਆ ਉਹੀ ਬੀਬੀ ਜਿਸ ਮੈਨੂੰ ਸੀਟ ਦੁਆਈ ਸੀ ਮੇਰੇ ਵਲ ਝੁਕ ਕੇ ਕਹਿ ਰਹੀ ਸੀ।

"ਹਾਂ ਬੇਟਾ ਮੈਨੂੰ ਅਮਰੀਕ ਸਿੰਘ ਹੀ ਕਹਿੰਦੇ ਪਰ ਤੁਹਾਨੂੰ ਮੇਰਾ ਨਾਂ ਕਿੰਨੇ ਦੱਸਿਆ ਮੈਂ ਹੈਰਾਨ ਹੋਏ ਨੇ ਉਲਦਾ ਉਸ ਤੇ ਸੁਆਲ ਕਰ ਦਿੱਤਾ।"

"ਮੈਂ ਤੁਹਾਨੂੰ ਬਹੁਤ ਦੇਰ ਤੋਂ ਜਾਣਦੀ ਹਾਂ ਮਾਸਟਰ ਜੀ, ਜਦੋਂ ਮੈਂ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦਿੱਲੀ ਵਿਚ ਪੜ੍ਹਦੀ ਸਾਂ ਤੁਸੀਂ ਇਕ ਵੇਰਾਂ ਉਥੇ ਆਏ ਸੀ, ਜਦੋਂ ਸਵਰਗੀ ਮੈਡਮ ਬੇਅੰਤ ਕੌਰ ਪ੍ਰਿੰਸੀਪਲ ਹੁੰਦੇ ਸਨ। ਤੁਸੀਂ ਸੰਤ ਪ੍ਰੀਤਮ ਸਿੰਘ ਜੀ ਕਵੀ ਤੇ ਪ੍ਰੀਤਮ ਸਿੰਘ ਪੰਛੀ ਨਾਲ ਸਕੂਲ ਵਿਚ ਦਰਸ਼ਨ ਦਿੱਤੇ ਸਨ। ਸ਼ਾਇਦ ਸੰਤ ਹਰਭਜਨ ਸਿੰਘ ਜੀ ਹਜ਼ੂਰੀ ਰਾਗੀ ਨੂੰ ਤੁਸਾਂ ਮਿਲਣਾ ਸੀ।

"ਹਾਂ ਪੁੱਤਰ! ਜ਼ਰੂਰ ਆਇਆ ਸਾਂ ਤੇ ਹੰਸਪਾਲ ਜੀ ਵੀ ਨਾਲ ਸਨ। ਬਹੁਤ ਯਾਦ ਰਖਿਆ ਤੁਸਾਂ।"

ਮੈਨੂੰ ਯਾਦ ਆਇਆ ਮੈਂ ਆਪਣੀ ਪੁਸਤਕ "ਸੱਚੀ ਤੇਰੀ ਸਿਫਤ" ਦੀ ਛਪਾਈ ਬਾਰੇ ਗਿਆ ਸਾਂ ਤੇ ਅਸੀਂ ਸਾਰੇ ਉਸਤਾਦ ਹਰਭਜਨ ਸਿੰਘ ਜੀ ਨੂੰ ਮਿਲਨ ਸਕੂਲ ਗਏ ਸਾਂ ਜੋ ਉਥੇ ਬੱਚਿਆਂ ਨੂੰ ਸੰਗੀਤ ਸਿਖਾ ਰਹੇ ਸਨ। ਇਤਫਾਕ ਦੀ ਗੱਲ ਉਸ ਦਿਨ ਵੀ ਉਹ ਮੇਰੇ ਰਚੇ ਹੀ ਇਕ ਗੀਤ ਦੀ ਨਵੀਂ ਰਚੀ ਟਿਊਨ ਬੱਚਿਆਂ ਨੂੰ ਸਿਖਾ ਰਹੇ ਸਨ।

"ਗੁਰ ਜਗਜੀਤ ਦੇ ਸੁਪਨੇ ਸਭ ਸਾਕਾਰ ਕਰਾਂਗੇ।"

ਗੀਤ ਦੀ ਏਸ ਤਰਜ਼ ਨੇ ਮੇਰੀ ਰਚਨਾਂ ਨੂੰ ਅਮਰ ਕਰ ਦਿੱਤਾ। ...ਬੱਸ ਫੇਰ ਕਿਸੇ ਥਾਂ ਰੁਕੀ। ਮੇਰੀ ਯਾਦਾਂ ਦੀ ਪਟਾਰੀ ਫੇਰ ਬੰਦ ਹੋ ਗਈ। ਮੈਂ ਵੇਖਿਆ ਉਹ ਬੀਬੀ ਆਪ ਲੰਗਰ ਛੱਕ ਕੇ ਕੁਝ ਹੋਰ ਮੁਸਾਫਰਾਂ ਨੂੰ ਲੰਗਰ ਵਰਤਾ ਰਹੀ ਸੀ।

"ਤੂੰ ਧੰਨ ਹੈ" ਮਾਤਾ ਜੀਵਨ ਕੌਰ ਦੀ ਸਾਖਸ਼ਾਤ ਮੂਰਤ ਮੈਨੂੰ ਲੱਗ ਰਹੀ ਸੀ ਉਹ ਬੀਬੀ। ਮੇਰੇ ਮੂੰਹੋਂ ਅਭੜ ਵਾਹੇ ਨਿਕਲ ਗਿਆ। ਮੇਰੀ ਗੱਲ ਬੀਬੀ ਨੇ ਸੁਣ ਲਈ ਸੀ। ਕਹਿਣ ਲੱਗੀ ਸੰਤ ਜੀ ਸਾਨੂੰ ਸਾਡੇ ਸਤਿਗੁਰੂ ਜੀ ਇਹ ਹੀ ਸਿੱਖਿਆ ਦਿੰਦੇ ਹਨ ਤੁਸੀਂ ਕਿਹੜਾ ਜਾਣਦੇ ਨਹੀਂ ਭਲਾ। ਦਾਣਾ ਪਾਣੀ ਤਾਂ ਉਹਨਾਂ ਦਾ ਹੀ ਬਖਸ਼ਿਆ ਹੋਇਆ ਹੈ ਸਾਡੀ ਤਾਂ ਸੇਵਾ ਹੀ ਹੈ। ਉਸ ਤੋਂ ਵੀ ਕਿਉਂ ਵਾਂਝਿਆ ਰਹੀਏ। "ਸਤਿਗੁਰੂ ਦੇ ਬਖਸ਼ੇ ਪਦਾਰਥਾਂ ਵਿਚੋਂ ਲੋੜਵੰਦਾਂ ਨੂੰ ਵੰਡਣਾਂ ਹੀ ਤਾਂ ਸਾਡੀ ਨਾਮਧਾਰੀਆਂ ਦੀ ਦੂਜੇ ਲੋਕਾਂ ਨਾਲੋਂ ਵਿਸ਼ੇਸ਼ਤਾ ਹੈ।"

ਉਹ ਬੀਬੀ ਹੁਣ ਮੇਰੇ ਸਾਹਮਣੇ ਇਕ ਮਹਾਨ ਸੁਧਾਰਕ ਫਲਾਸਫਰ ਦੇ ਰੂਪ ਵਿਚ ਖੜ੍ਹੀ ਸੀ।

"ਬੀਬੀ ਤੁਸੀਂ ਕਿੰਨਾ ਪੜ੍ਹੇ ਹੋ ?" ਮੈਂ ਐਵੇਂ ਹੀ ਪ੍ਰਸ਼ਨ ਕਰ ਦਿੱਤਾ। "ਮਾਸਟਰ ਜੀ ੧੦+੨ ਪਾਸ ਕੀਤਾ। ਪੜ੍ਹਨ ਦੀ ਇੱਛਾ ਤਾਂ ਬਹੁਤ ਸੀ ਪਰ ...।" ਬੀਬੀ ਨੇ ਆਪਣੀ ਗੱਲ ਅੱਧ ਵਿਚ ਹੀ ਛੱਡ ਦਿੱਤੀ। ਤੇ ਅਧੂਰੀ ਗੱਲ ਮੈਂ ਆਪ ਹੀ ਸਮਝ ਗਿਆ। ਮੈਂ ਜਾਣਦਾ ਹਾਂ ਕਿਵੇਂ ਆਪਣੇ ਬੱਚਿਆਂ ਨੂੰ ਥੋੜ੍ਹਾ ਬਹੁਤ ਪੜ੍ਹਾ ਕੇ ਖਾਸ ਕਰ ਬੱਚੀਆਂ ਨੂੰ ਵਿਆਹ ਦਿੰਦੇ ਹਨ ਤੇ ਬੱਚਿਆਂ ਦੀਆਂ ਆਸਾਂ ਅਗੇ ਵਧਨ ਦੀਆਂ ਅੰਦਰੇ ਹੀ ਮਰ ਮੁਕ ਜਾਂਦੀਆਂ ਹਨ। ਸਾਰਾ ਕੁਝ ਜਾਣਦਿਆਂ ਵੀ ਮੈਂ ਬੱਚੀ ਨੂੰ ਪੁਛ ਹੀ ਲਿਆ।

"ਬੇਟਾ ਪੜ੍ਹਾਈ ਕਿਉਂ ਛੱਡ ਦਿੱਤੀ ? ਹੋਰ ਪੜ੍ਹ ਲੈਂਦੇ।"

"ਬਾਪੂ ਜੀ ਇਕ ਹਾਦਸਾ ਹੋਇਆ ਜਿਸ ਨੇ ਮੇਰੇ ਸਾਰੇ ਸੁਪਨੇ ਖਿੰਡਾ ਦਿੱਤੇ। ਮੇਰੇ ਪਿਤਾ ਅਤੇ ਮਾਤਾ ਦੋਵੇਂ ਹੀ ਮੈਨੂੰ ਏਸ ਦੁਨੀਆਂ ਵਿਚ ਕੱਲਿਆਂ ਹੀ ਛੱਡ ਗਏ। ਮੈਨੂੰ ਪੜ੍ਹਾਈ ਨਾਲੋਂ ਕਿਸੇ ਸਹਾਰੇ ਦੀ ਬਹੁਤੀ ਲੋੜ ਸੀ। ਸੋ ਉਹ ਸਹਾਰਾ ਮੈਨੂੰ ਸੱਚੇ ਪਾਤਸ਼ਾਹਾਂ ਨੇ ਇਹਨਾਂ ਦੇ ਰੂਪ ਵਿਚ ਬਖਸ਼ਿਆ ਤੇ ਬੀਬੀ ਨੇ ਨਾਲ ਬੈਠੇ ਜਵਾਨ ਵੱਲ ਇਸ਼ਾਰਾ ਕੀਤਾ।

"ਇਹ ਬੜੇ ਚੰਗੇ ਨੇ ਸਾਰਾ ਪਰਿਵਾਰ ਹੀ ਬਹੁਤ ਚੰਗੇ ਨੇ।" ਬੱਚੀ ਨੇ ਗੱਲ ਜਾਰੀ ਰੱਖੀ।

"ਮੇਰੇ ਸੱਸ ਸਹੁਰਾ ਮੈਨੂੰ ਆਪਣੀ ਧੀ ਨਾਲੋਂ ਵੀ ਬਹੁਤਾ ਪਿਆਰ ਕਰਦੇ ਨੇ ਕਿਸੇ ਗੱਲ ਦੀ ਕਮੀ ਨਹੀਂ ਛੱਡੀ ਸੱਚੇ ਪਾਤਸ਼ਾਹਾਂ ਨੇ। ਸਤਿਗੁਰੂ ਸਭ ਨੂੰ ਮੇਰੇ ਵਰਗਾ ਸੁਖ ਦੇਵੇ। ਮੈਂ ਹਰ ਵੇਲੇ ਏਹੀ ਅਰਦਾਸ ਕਰਦੀ ਹਾਂ।"

ਮੇਰਾ ਜੀ ਕੀਤਾ ਮੈਂ ਏਸ ਮਹਾਨ ਨਾਮਧਾਰਨ ਬੀਬੀ ਦੇ ਚਰਨ ਪਰਸ ਲਵਾਂ। ਮੈਂ ਇਹ ਤਾਂ ਨਾ ਕਰ ਸਕਿਆ ਪਰ ਉਸ ਦੇ ਸਿਰ ਤੇ ਹੱਥ ਫੇਰਿਆ ਤੇ ਮੇਰੇ ਮੂੰਹੋਂ ਫੇਰ ਨਿਕਲਿਆ, "ਮੇਰੀ ਧੀਏ ਤੂੰ ਧੰਨ ਹੈ, ਪ੍ਰਮਾਤਮਾ ਸਭ ਨੂੰ ਤੇਰੇ ਵਰਗੀਆਂ ਧੀਆਂ ਬਖਸ਼ੇ। ਤੂੰ ਤਾਂ ਬੇਟਾ ਸਾਡੇ ਪੰਥ ਦੀ, ਸਾਡੇ ਸਿਧਾਂਤਾਂ ਦੀ ਚਲਦੀ ਫਿਰਦੀ ਪ੍ਰਚਾਰਕ ਹੈਂ। ਸ਼ਾਲਾ ਤੂੰ ਹਮੇਸ਼ਾ ਹੀ ਆਪਣੇ ਸਿਧਾਂਤ ਦਾ ਆਪਣੇ ਫਲਸਫੇ ਦਾ ਅਮਲੀ ਰੂਪ ਵਿਚ ਪ੍ਰਚਾਰ ਕਰਦੀ ਰਹੇਂ।

ਮੇਰਾ ਹੱਥ ਮੈਨੂੰ ਐਸ ਤਰ੍ਹਾਂ ਲੱਗਾ ਜਿਵੇਂ ਪਾਰਸ ਨਾਲ ਛੋਹ ਕੇ ਸੋਨਾ ਬਣ ਗਿਆ ਹੋਵੇ, ਅਜੇ ਮੈਂ ਹੋਰ ਸੋਚਣਾ ਚਾਹੁੰਦਾ

ਸਾਂ ਕਿ ਬੱਸ ਝਟਕੇ ਨਾਲ ਰੁਕੀ। ਲੁਧਿਆਣਾ ਆ ਗਿਆ। ਸਾਰੇ ਮੁਸਾਫਰ ਆਪਣਾ ਸਮਾਨ ਸੰਭਾਲਣ ਲੱਗੇ ਮੈਂ ਵੀ ਆਪਣਾ ਪੋਲੀਥੀਨ ਦਾ ਲਫਾਫਾ ਫੜ ਲਿਆ। ਉੱਠਣ ਤੋਂ ਪਹਿਲਾਂ ਮੈਂ ਉਹਨਾਂ ਨੂੰ ਦਿਲ ਦੀ ਗੱਲ ਕਹਿ ਹੀ ਦਿੱਤੀ।

"ਬੀਬੀਓ ਜੇ ਤੁਸਾਂ ਇਹ ਗੁਰਮੁਖੀ ਬਾਣਾ ਨਾ ਪਾਇਆ ਹੁੰਦਾ ਤਾਂ ਮੈਨੂੰ ਪਤਾ ਨਹੀਂ ਕਿੰਨਾਂ ਔਕੜਾਂ ਦਾ ਸਾਹਮਣਾ ਕਰਨਾ ਪੈਂਦਾ"

ਸੀਟਾਂ ਤੋਂ ਉਠ ਬੈਠੇ ਸਾਰੇ। ਮੈਂ ਵੇਖਿਆ ਉਸ ਨੌਜਵਾਨ ਨੇ ਵੀ ਆਪਣੀ ਟੇਢੀ ਪਗੜੀ ਪਰਤਾ ਲਈ ਸੀ। ਮੇਰੇ ਕੋਲ ਆ ਕੇ ਕਹਿਣ ਲੱਗਾ, "ਬਾਪੂ ਜੀ ਅਜ ਤੋਂ ਮੈਂ ਵੀ ਤੁਹਾਡੇ ਵਾਲੀ ਪੁਸ਼ਾਕ ਪਾਵਾਂਗਾ ਤੇ ਸਿੱਧੀ ਦਸਤਾਰ ਸਜਾਵਾਂਗਾ ਤਾਂਕਿ ਦੂਰੋਂ ਹੀ ਮੈਨੂੰ ਕੋਈ ਪਛਾਣ ਲਵੇ ਕਿ ਮੈਂ ਕੌਣ ਹਾਂ।" ਬੱਸ ਤੋਂ ਉਤਾਰ ਕੇ ਮੈਂ ਸ੍ਰੀ ਭੈਣੀ ਸਾਹਿਬ ਵਾਲੀ ਬੱਸ ਫੜਨੀ ਸੀ। ਬਾਰੀ 'ਚੋਂ ਉਤਰਦਿਆਂ ਮੇਰੇ ਖੱਬੇ ਪਾਸੇ ਫੇਰ ਕਿਸੇ ਦਾ ਹੱਥ ਪਸਰਦਾ ਮਹਿਸੂਸ ਹੋਇਆ। ਉਹ ਤਿੰਨੇ ਭੀੜ ਵਿਚ ਪਤਾ ਨਹੀਂ ਕਦੋਂ ਨਜ਼ਰਾਂ ਤੋਂ ਓਝਲ ਹੋ ਗਏ। ਮੈਂ ਉਹਨਾਂ ਦਾ ਅੱਗਾ ਪਿੱਛਾ ਵੀ ਨਾ ਪੁੱਛ ਸਕਿਆ। ਜਿਸਦਾ ਮੈਨੂੰ ਬਹੁਤ ਦੁੱਖ ਹੋਇਆ। ਅੱਜ ਵੀ ਮੇਲਿਆਂ ਵਿਚ ਉਹਨਾਂ ਨੂੰ ਲੱਭਣ ਦਾ ਜਤਨ ਕਰਦਾ ਹਾਂ ਪਰ ਉਹ ਤਾਂ ਪਤਾ ਨਹੀਂ ਕੌਣ ਸਨ। ਅੱਜ ਤਕ ਨਹੀਂ ਮਿਲੇ। ਕਿਤੇ ਆਪ ਹੀ ਤਾਂ ਨਹੀਂ ਸਨ ਕੀ ਪਤਾ ?

ਕਟਾਣੀ ਵਾਲੀ ਬੱਸ ਤੇ ਕਾਹਲੀ ਨਾਲ ਬੈਠ ਗਿਆ। ਕੰਡਕਟਰ ਆਇਆ ਟਿਕਟ ਲੈਣ ਲਈ ਜੇਬ ਵਿਚ ਹੱਥ ਮਾਰਿਆ। ਮੈਂ ਭੁਲ ਹੀ ਗਿਆ ਸਾਂ ਕਿ ਮੇਰੀ ਜੇਬ ਕੱਟੀ ਗਈ ਸੀ। ਘਾਬਰ ਕੇ ਮੈਂ ਖੱਬੀ ਵੱਖੀ ਵਾਲੀ ਜੇਬ ਵਿਚ ਹੱਥ ਮਾਰਿਆ ਹੈਰਾਨੀ ਦੀ ਹੱਦ ਨਾ ਰਹੀ ਜਦੋਂ ਜੇਬ ਵਿਚੋਂ ਮੇਰੇ ਹੱਥ ਨੂੰ ਕੜਕਦਾ ਸੌ ਦਾ ਨੋਟ ਲੱਗਾ।

ਬੱਸ ਤੋਂ ਉਤਰਦਿਆਂ ਮੇਰੀ ਜੇਬ ਵਿਚ ਜੋ ਹੱਥ ਮਹਿਸੂਸ ਹੋਇਆ ਸੀ। ਉਹ ਹੱਥ ਉਸੇ ਬੀਬੀਆਂ ਦੇ ਨਾਲ ਦੇ ਜਵਾਨ ਦਾ ਹੀ ਹੋ ਸਕਦੈ। ਮੇਰੀ ਲੋੜ ਜੋਗੇ ਪੈਸੇ ਮੇਰੇ ਕੋਲੋਂ ਲੰਘਣ ਲਗਿਆਂ ਹੀ ਉਹ ਪਾ ਗਿਆ ਜਾਪਦਾ ਸੀ।

"ਟਿਕਟ ਲਓ ਗਿਆਨੀ ਜੀ।" ਕੰਡਕਟਰ ਨੇ ਆਪਣੀ ਮਾਮੂਲ ਦੀ ਬੋਲੀ ਵਿਚ ਕਿਹਾ ਤੇ ਮੈਂ ਸੌ ਦਾ ਨੋਟ ਉਹਦੇ ਵੱਲ ਵਧਾ ਦਿੱਤਾ। ਮੈਂ ਆਪਣੇ ਮਿਹਰਬਾਨਾਂ ਤੇ ਮਿਹਰਬਾਨਾਂ ਦੇ ਮਿਹਰਬਾਨ ਸ੍ਰੀ ਸਤਿਗੁਰੂ ਜੀ ਦਾ ਅੰਦਰੋਂ ਸ਼ੁਕਰ ਗੁਜ਼ਾਰ ਹੋ ਰਿਹਾ ਸਾਂ।

ਕਟਾਣੀ ਤੋਂ ਉਤਰ ਕੇ ਸ੍ਰੀ ਭੈਣੀ ਸਾਹਿਬ ਨੂੰ ਚਲ ਪਿਆ ਤੇ ਮਨ ਵਿਚ ਸਾਈਂ ਬੁਲ੍ਹੇ ਸ਼ਾਹ ਦੀ ਕਾਫੀ ਗੁਣ ਗੁਣਾ ਰਿਹਾ ਸਾਂ।

ਪਰ ਮੈਂ ਇਸ ਨੂੰ ਆਪਣੇ ਮਿਹਰਬਾਨਾਂ ਨੂੰ ਯਾਦ ਕਰਕੇ ਕੁਝ ਇਸ ਤਰ੍ਹਾਂ ਕਹਿ ਰਿਹਾ ਸਾਂ।

ਬੁਲ੍ਹਿਆ ਕੀ ਜਾਣਾ ਉਹ ਕੌਣ ?

ਸ੍ਰੀ ਭੈਣੀ ਸਾਹਿਬ ਪੁਜਦਿਆਂ ਹੀ ਸੱਚੇ ਪਾਤਸ਼ਾਹਾਂ ਦੇ ਦਰਸ਼ਨ ਹੋਏ ਪੁਛਿਓ ਨੇ "ਕੋਈ ਤਕਲੀਫ ਤਾਂ ਨਹੀਂ ਹੋਈ ਰਾਹ ਵਿਚ"

"ਨਹੀਂ ਸੱਚੇ ਪਾਤਸ਼ਾਹੋ ਤੁਹਾਡੇ ਹੁੰਦਿਆਂ ਦੁੱਖ ਤਕਲੀਫ ਕਾਹਦੇ।" ਸੱਚੇ ਪਾਤਸ਼ਾਹਾਂ ਮਿਹਰ ਭਰੀ ਨਜ਼ਰੇ ਮੇਰੇ ਵਲ ਤਕਿਆ ਜਿਵੇਂ ਮੇਰੇ ਨਾਲ ਜੋ ਬੀਤੀ ਸੀ ਵਿਚ ਉਹ ਸਭ ਜਾਣਦੇ ਸਨ।

### ਅਫ਼ਜ਼ਲ ਅਹਿਸਨ ਰੰਧਾਵਾ ਭੈਣੀ ਸਾਹਿਬ ਵਿਚ

ਸਾਂਝੇ ਪੰਜਾਬ ਦੇ ਜਾਣੇ ਪਹਿਚਾਣੇ ਲੇਖਕ ਜਨਾਬ ਅਫ਼ਜ਼ਲ ਅਹਿਸਨ ਰੰਧਾਵਾ ਪਿਛਲੇ ਦਿਨੀਂ ਸ੍ਰੀ ਭੈਣੀ ਸਾਹਿਬ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕਰਨ ਆਏ। ਉਹ ਚੰਡੀਗੜ੍ਹ ਵਿਚ ਪੰਜਾਬੀ ਕਾਨਫਰੰਸ ਵਿਚ ਆਏ ਸਨ। ਰੰਧਾਵਾ ਸਾਹਿਬ ਦੀਆਂ ਰਚਨਾਵਾਂ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸ੍ਰੀ ਭੈਣੀ ਸਾਹਿਬ ਦੇ ਦੀਵਾਨਾਂ ਅਤੇ ਬੋਹੜਾਂ ਦਾ ਆਮ ਜ਼ਿਕਰ ਹੁੰਦਾ ਹੈ। ਉਹਨਾਂ ਦੀ ਇਕ ਕਹਾਣੀ 'ਬੰਨੇ ਚੰਨੇ ਦੇ ਭਰਾ' ਪਹਿਲੀ ਵਾਰ ਵਰਿਆਮ ਵਿਚ ਸੰਨ ੧੯੮੩ ਵਿਚ ਛਪੀ ਸੀ। ਇਸ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਇਕ ਅਹਿਮ ਕਿਰਦਾਰ ਵਜੋਂ ਵੀ ਪੇਸ਼ ਕੀਤੇ ਗਏ ਹਨ। ਇਸ ਕਹਾਣੀ ਦਾ ਇਕ ਅਹਿਮ ਪਾਤਰ ਚਾਚਾ ਟਹਿਲ ਸਿੰਘ ਅਤੇ ਰੰਧਾਵਾ ਦਾ ਪਿਤਾ ਇਕੋ ਪਿੰਡ ਕਿਆਂਪੁਰ ਜ਼ਿਲ੍ਹਾ ਸਿਆਲਕੋਟ ਦੇ ਸਨ ਅਤੇ ਪੱਗ ਵੱਟ ਰੰਧਾਵਾ ਭਰਾ ਸਨ। ਅਜ ਕਲ ਰੰਧਾਵਾ ਸਾਹਿਬ ਪਾਕਿਸਤਾਨ ਦੇ ਸ਼ਹਿਰ ਫੈਸਲਾਬਾਦ (ਲਾਇਲਪੁਰ) ਵਿਚ ਪ੍ਰਸਿੱਧ ਵਕੀਲ ਹਨ ਅਤੇ ਪਾਕਿਸਤਾਨ ਦੀ ਨੈਸ਼ਨਲ ਅਸੰਬਲੀ ਦੇ ਮੈਂਬਰ ਵੀ ਰਹਿ ਚੁਕੇ ਹਨ। ਇੰਗਲੈਂਡ ਵਿਚ ਕੁਝ ਸਾਲ ਪਹਿਲਾਂ ਰੰਧਾਵਾ ਸਾਹਿਬ ਨੂੰ ਸਤਿਗੁਰੂ ਜੀ ਵਲੋਂ ਸਨਮਾਨਿਤ ਵੀ ਕੀਤਾ ਗਿਆ ਸੀ ਪਰ ਭੈਣੀ ਸਾਹਿਬ ਵਿਚ ਉਹਨਾਂ ਦੀ ਪਹਿਲੀ ਫੇਰੀ ਸੀ। ਉਹਨਾਂ ਦੇ ਨਾਲ ਪ੍ਰਸਿੱਧ ਕਹਾਣੀਕਾਰ ਸ. ਗੁਲਜ਼ਾਰ ਸਿੰਘ ਸੰਧੂ ਅਤੇ ਸ. ਬਲਬੀਰ ਸਿੰਘ ਡਿਪਟੀ ਐਡਵੋਕੇਟ ਜਨਰਲ ਪੰਜਾਬ ਵੀ ਆਏ ਸਨ।

# ਮੇਰੀ ਮਾਂ

—ਡੀ.ਆਰ.ਧਵਨ

ਮੇਰੀ ਕਵਿਤਾ ਵਿਚ ਇਕ ਮਾਂ ਹੈ।
ਮੁਸਲਿਮ ਅਤੇ ਈਸਾਈ ਮਾਂ ਹੈ।
ਇਹਦੀ ਮਾਂ ਹੈ, ਉਹਦੀ ਮਾਂ ਹੈ।
ਤੇਰੀ ਮਾਂ ਹੈ, ਮੇਰੀ ਮਾਂ ਹੈ।
ਹਿੰਦੂ ਮਾਂ ਹੈ, ਤੇ ਸਿੱਖ ਮਾਂ ਹੈ।
ਮੇਰੀ ਕਵਿਤਾ ਵਿੱਚ ਇਕ ਮਾਂ ਹੈ।

ਇਹ ਮਾਂ ਹੈ ਜੋ ਆਪਣੇ ਪੁੱਤ ਨੂੰ,
ਰਾਜਾ ਬਣਿਆ ਵੇਖਣ ਖ਼ਾਤਿਰ,
ਸਾਰੀ ਰਾਤ ਛਤੀਰੀ ਦੇ ਸੰਗ,
ਲੱਤਾਂ ਬੰਨ੍ਹ ਕੇ ਰਹੀ ਲਟਕਦੀ।
ਰਾਜਾ ਬਣਕੇ ਸਭ ਤੋਂ ਪਹਿਲਾਂ,
ਪੁੱਤ ਨੇ ਮਾਂ ਨੂੰ ਘਰ 'ਚੋਂ ਕੱਢਿਆ।
ਕੁਦਰਤ ਨੇ ਵੀ ਉਸ ਪੁੱਤ ਨੂੰ ਫਿਰ,
ਕੱਖਾਂ ਤੋਂ ਹੌਲਾ ਕਰ ਛੱਡਿਆ।
ਮਾਂ ਨਰਮ ਕਾਲਜੇ ਵਿਚੋਂ,
ਨਿਕਲਿਆ ਹੋਇਆ ਇਕ ਧੂੰਆਂ ਹੈ।
ਮੇਰੀ ਕਵਿਤਾ ਵਿਚ ਇਕ ਮਾਂ ਹੈ।

ਮਾਂ ਦਾ ਦਿਲ ਕੱਢ ਕੇ ਜਦ ਪੁੱਤਰ,
ਆਪਣੀ ਮਹਿਬੂਬਾ ਵੱਲ ਤੁਰਿਆ,
ਰਸਤੇ ਵਿਚ ਇਕ ਠੋਕਰ ਲੱਗੀ,
ਪੁੱਤਰ ਮੂਧੇ ਮੂੰਹ ਜਾ ਡਿਗਿਆ,
ਪੁੱਤਰ ਤੈਨੂੰ ਚੋਟ ਨਾ ਲੱਗੇ,
ਮਾਂ ਦੇ ਦਿਲ ਨੇ ਸੀ ਫਰਮਾਇਆ।
ਆਪਣੀ ਮਾਂ ਦਾ ਦਿਲ ਗਭਰੂ ਨੇ,
ਜਦ ਮਹਿਬੂਬਾ ਦੇ ਹੱਥ ਫੜਾਇਆ।
ਲੱਖ ਲਾਹਨਤ, ਬੇਗੈਰਤ ਪੁੱਤਰਾ,
ਮਹਿਬੂਬਾ ਨੇ ਕਹਿ ਠੁਕਰਾਇਆ।
ਮਾਰ ਦੁਹੱਥੜਾਂ ਪੁੱਤਰ ਰੋਇਆ,
ਖੁੰਝ ਗਿਆ ਵੇਲਾ ਹੁਣ ਤਾਂ ਹੈ।
ਮੇਰੀ ਕਵਿਤਾ ਵਿੱਚ ਇਕ ਮਾਂ ਹੈ।

ਇਕ ਇਤਿਹਾਸ 'ਚ ਉਹ ਵੀ ਮਾਂ ਹੈ।
ਜਿਸ ਨੇ ਮਾਂ ਦੀ ਸਾਰ ਨਾ ਜਾਣੀ,
ਮਾਂ ਦਾ ਸ਼ਬਦ ਕਲੰਕਿਤ ਕੀਤਾ,
ਪੁੱਤਰ ਨੂੰ ਕਹਿ ਬੈਠੀ ਹਾਣੀ,
ਇਕ ਅੰਨ੍ਹੀ ਮਾਂ ਨੇ ਬੋਲਾਂ ਤੋਂ,
ਆਪਣੇ ਪੁੱਤ ਦੀ ਹੋਂਦ ਪਛਾਣੀ।
ਪੂਰਨ ਪੁੱਤਰ ਨੇ ਤਾਂ ਫਿਰ ਵੀ,
ਦੋਹਾਂ ਦਾ ਸੀ ਆਦਰ ਕੀਤਾ,
ਅੰਨ੍ਹੀ ਮਾਂ ਦੀਆਂ ਲੱਖ ਅਸੀਸਾਂ,
ਪੁੱਤ ਦਾ ਨਾਮ ਉਜਾਗਰ ਕੀਤਾ।
ਇਕ ਜਨਨੀ ਮਾਂ, ਇਕ ਮਤਰੇਈ,
ਵੱਖ-ਵੱਖ ਦੋਹਾਂ ਦੀ ਥਾਂ ਹੈ।
ਮੇਰੀ ਕਵਿਤਾ ਵਿਚ ਇਕ ਮਾਂ ਹੈ।

ਇਕ ਉਹ ਵੀ ਮਾਂ ਜਿਸਨੇ ਪੁੱਤ ਨੂੰ,
ਆਪਣੀਆਂ ਅੱਖਾਂ ਸਾਹਵੇਂ ਰੱਖਿਆ।
ਰੁੱਖੀ ਮਿੱਸੀ ਥੋੜ੍ਹੀ ਖਾ ਲਈ,
ਪੁੱਤ ਨੂੰ ਦਿਲ ਦਾ ਦੁੱਖ ਨਾ ਦੱਸਿਆ।
ਇਕ ਉਹ ਮਾਂ ਹੈ ਜਿਸ ਨੇ ਪੁੱਤ ਦਾ,
ਸੁੱਖ ਵੇਖਣ ਲਈ ਦੂਰ ਹੈ ਘੱਲਿਆ।
ਉਧਰ ਪੁੱਤਰ ਮਾਂ ਨੂੰ ਲੱਭਦਾ,
ਏਧਰ ਮਾਂ ਨੇ ਮੰਜਾ ਮੱਲਿਆ।
ਉਧਰ ਪੁੱਤਰ ਕਰੇ ਕਮਾਈ,
ਏਧਰ ਖੜ੍ਹੀ ਉਡੀਕੇ ਮਾਈ।
ਦੋਹਾਂ ਦਾ ਦੁੱਖ ਕੌਣ ਵੰਡਾਵੇ,
ਜਿਸ ਦਾ ਯਾਰ "ਵਿਛੋੜਾ" ਨਾਂ ਹੈ।
ਮੇਰੀ ਕਵਿਤਾ ਵਿਚ ਇਕ ਮਾਂ ਹੈ।

ਇਕ ਮਾਂ ਨੇ ਪੁੱਤ ਮਰ ਮਰ ਪਾਲੇ,
ਖਵਰੇ ਕਿੰਨੇ ਜਫ਼ਰ ਜਾਲੇ।
ਚਹੁੰ ਪੁੱਤਰਾਂ ਦੀ ਮਾਂ ਅਖਵਾਵੇ,
ਫਿਰ ਵੀ ਦਰ-ਦਰ ਧੱਕੇ ਖਾਵੇ,
ਭੱਠ ਪੈ ਗਈ ਕਮਾਈ ਮਾਂ ਦੀ,
ਪੁੱਤਰਾਂ ਦੀ ਮਾਂ ਰਹਿ ਗਈ ਨਾਂ ਦੀ,
ਆਪਣਾ ਆਪਣਾ ਪਹਿਨਣ ਖਾਵਣ,
ਰੰਨਾਂ ਦੇ ਸੰਗ ਮੌਜ ਉਡਾਵਣ।
ਮਾਂ ਜਿਨਾਂ ਤੋਂ ਸੀ ਬਲਿਹਾਰੀ,
ਉਨ੍ਹਾਂ ਲਈ ਮਾਂ ਹੋ ਗਈ ਭਾਰੀ।
ਹੋਰ ਕਿਤੇ ਵੀ ਦੁਨੀਆ ਵਿਚ ਨਹੀਂ
ਮਾਂ ਦੇ ਆਂਚਲ ਵਰਗੀ ਛਾਂ ਹੈ।
ਮੇਰੀ ਕਵਿਤਾ ਵਿਚ ਇਕ ਮਾਂ ਹੈ।

ਹੋਸ਼ ਕਰੋ ਮਾਵਾਂ ਦਿਉ ਪੁੱਤਰੋ,
ਅੰਬਰ ਤੋਂ ਧਰਤੀ 'ਤੇ ਉਤਰੋ।
ਮੇਰੀ ਮਾਂ ਸੀ ਕਾਲੇ ਰੰਗ ਦੀ,
ਹਰ ਪਲ ਮੇਰੀਆਂ ਸੁੱਖਾਂ ਮੰਗਦੀ।
ਰੋਂਦੀ ਜੰਮੀ ਹੱਸਦੀ ਮੋਈ,
ਮੇਰੀ ਮਾਂ ਜਿਹੀ ਮਾਂ ਨਹੀਂ ਕੋਈ।
ਜੇ ਦੁਨੀਆ ਤੇ ਸੁੱਖ ਹੈ ਪਾਉਣਾ,
ਮਾਂ ਨੂੰ ਕਦੀ ਨਾ ਦਿਲੋਂ ਭੁਲਾਉਣਾ।
ਗਿੱਲੇ ਸੌਵੇਂ ਸੁਕੇ ਪਾਵੇ,
ਪੁੱਤ ਨੂੰ ਪਾਲੇ ਆਪਣਾ ਖਾਵੇ।
ਲੱਖ ਕੋਈ ਮਾਂ ਦੀ ਸੇਵਾ ਕਰਦਾ,
ਪਰ ਮਾਂ ਦਾ ਕਰਜ਼ਾ ਨਹੀਂ ਤਰਦਾ।
ਮਾਂ ਦੀ ਗੋਦੀ ਮੁੜ ਨਹੀਂ ਮਿਲਦੀ
ਸੱਚਾ "ਧਵਨ" ਖਜ਼ਾਨਾ ਮਾਂ ਹੈ।
ਮੇਰੀ ਕਵਿਤਾ ਵਿਚ ਇਕ ਮਾਂ ਹੈ।

## ਗ਼ਜ਼ਲਾਂ

*—ਡਾ. ਆਰ. ਧਵਨ*

(੧)

*ਗਾਲਿਬ ਸਾਹਿਬ ਦੀ ਜ਼ਮੀਨ*

ਐ ਦਿਲ ਨਾ ਤੜਪ ਦੇਖ ਠਹਿਰ ਚਾਰ ਕੁ ਪਲ ਹੋਰ।
ਬਦਲੇ ਨੇ ਉਹ ਅੱਜ ਥੋੜ੍ਹਾ ਬਦਲ ਜਾਣਗੇ ਕਲ੍ਹ ਹੋਰ।

ਮੰਜ਼ਿਲ ਤੇ ਪਹੁੰਚਣਾ ਹੈ ਨ ਰਸਤੇ 'ਚ ਕਦਮ ਰੋਕ,
ਬੱਸ ਚਾਰ ਕੁ ਪੈਰਾਂ ਦਾ ਸਫਰ ਹੋਰ ਹੈ ਚਲ ਹੋਰ।

ਆਦਤ ਹੈ ਵਫ਼ਾ ਕਰਨ ਦੀ ਸਾਨੂੰ ਤਾਂ ਹਰਿਕ ਨਾਲ,
ਜੀ ਸਦਕੇ ਜਫ਼ਾ ਕਰਨ ਉਹ ਹੈ ਉਨ੍ਹਾਂ ਦੀ ਗੱਲ ਹੋਰ।

ਜੇ ਕੋਈ ਮੁਸੀਬਤ ਦੀ ਘੜੀ ਵਿਚ ਨਾ ਰਿਹਾ ਨਾਲ
ਏਦਾਂ ਦੀ ਚਲੀ ਜਾਊ ਮੁਸੀਬਤ ਵੀ ਸੰਭਲ ਹੋਰ।

ਕਹਿੰਦੇ ਨੇ ਗ਼ਜ਼ਲ ਹੋਰ ਵੀ ਮਹਿਫਿਲ 'ਚ ਬੜੇ ਲੋਕ,
ਡੀ.ਆਰ.ਧਵਨ ਦਾ ਹੈ ਮਗਰ ਰੰਗੇ ਗ਼ਜ਼ਲ ਹੋਰ।

(੨)

ਨਜ਼ਰ ਉਠੀ, ਨਜ਼ਰ ਮਿਲੀ, ਸੰਵਰ ਸੰਵਰ ਗਈ ਨਜ਼ਰ।
ਨਜ਼ਰ ਚੋਂ ਨੂਰ ਡਲਕਿਆ, ਨਜ਼ਰ ਨਜ਼ਰ ਗਈ ਨਜ਼ਰ।

ਕਮਾਲ ਸੀ ਨਜ਼ਰ ਦਾ ਜਾਂ ਜਨੂੰਨ ਦਾ ਕਮਾਲ ਸੀ,
ਤਲਾਸ਼ ਉਸ ਦੀ ਲਈ ਇਧਰ-ਉਧਰ ਗਈ ਨਜ਼ਰ।

ਤਮਾਮ ਜਿਸਮ ਰੋਸ਼ਨੀ ਦੇ ਨਾਲ ਸੀ ਚਮਕ ਪਿਆ,
ਜਿਗਰ ਦੇ ਆਰ-ਪਾਰ ਜਦ ਉਤਰ-ਉਤਰ ਗਈ ਨਜ਼ਰ।

ਬਹਾਰ ਹੀ ਬਹਾਰ ਸੀ, ਮਹਿਕ-ਮਹਿਕ ਬਿਖਰ ਗਈ,
ਸਿਤਾਰਿਆਂ ਦੇ ਵਾਂਗ ਜਦ ਬਿਖਰ ਗਈ ਨਜ਼ਰ।

ਹਰੇਕ ਮੋੜ ਤੇ ਹਜ਼ਾਰ ਆਫ਼ਤਾਬ ਖਿਲ ਉਠੇ,
ਜਿਧਰ ਜਿਧਰ ਵੀ ਉਸ ਦੀ ਠਹਿਰ ਠਹਿਰ ਗਈ ਨਜ਼ਰ।

ਖ਼ੁਮਾਰ ਹੀ ਖ਼ੁਮਾਰ ਸੀ, ਨਸ਼ਾ ਨਸ਼ਾ ਬਿਖਰ ਗਿਆ,
ਜਿਧਰ ਵੀ ਸਾਕੀਆ ਤੇਰੀ, ਲਗਰ ਲਗਰ ਗਈ ਨਜ਼ਰ,

ਤਮਾਮ ਉਮਰ ਹੀ 'ਧਵਨ' ਖਿਆਲ ਉਸਦਾ ਰਿਹਾ,
ਕਿਸੇ ਦੀ ਭਾਲ ਵਾਸਤੇ ਡਗਰ ਡਗਰ ਗਈ ਨਜ਼ਰ।

(੩)

ਮੌਸਮ ਖਰਾਬ ਹੀ ਸਹੀ ਲੇਕਿਨ ਰੁਕੇ ਨਾ ਕਾਫ਼ਿਲਾ।
ਤੁਰਦੇ ਚਲੋ ਕਦਮ ਕਦਮ ਕੁਝ ਤਾਂ ਘਟੇਗਾ ਫਾਸਲਾ।

ਧਰ ਕੇ ਸਲੀਬ ਮੋਢਿਆਂ ਤੇ ਮੈਂ ਗਿਆ ਨਗਰ ਨਗਰ
ਹੱਸ ਕੇ ਮਸੀਹਾ ਬਣਨ ਦਾ ਕੀਤਾ ਕਿਸੇ ਨਾ ਹੌਸਲਾ।

ਮੇਰਾ ਕਸੂਰ ਸੀ ਕਿ ਮੈਂ ਝੂਠ ਨੂੰ ਖਦ ਸਮਝ [illegible]ਆ,
ਪੱਥਰ ਦਿਲਾਂ ਦੇ ਸ਼ਹਿਰ ਵਿਚ ਸ਼ੀਸ਼ੇ ਦੀ ਕੋ[illegible] ਕੀ[illegible]ਾ

ਪਲ ਵਿਚ ਤਮਾਮ ਉਮਰ ਦੀ ਕੀਤੀ ਕਰਾਈ ਖੂਹ [illegible]ਈ
ਦੀਵਾਰ ਬਣ ਗਿਆ ਕਿਵੇਂ ਦੋਹਾਂ ਦਿਲਾਂ 'ਚ [illegible]।

ਰੰਗਾਂ ਦੀ ਰੁਤ ਗੁਜ਼ਰ ਗਈ ਰੰਗੀਨ[illegible] [illegible] [illegible],
ਉਸੇ ਤਰ੍ਹਾਂ ਰਿਹਾ ਮਗਰ ਸਾਡੇ ਦਿਲਾਂ 'ਚ ਇਕ ਖਲਾਅ।

## ਗ਼ਜ਼ਲ

*—ਸੁਲੱਖਣ ਸਰਹੱਦੀ*

ਨਜ਼ਰ ਦੇ ਅੰਨ੍ਹਾਂ ਖ਼ੁੱਸ਼ੀਆਂ ਨੂੰ ਇਹਨਾਂ ਨੂੰ ਨਜ਼ਰੀਆ ਨਾ ਦੇ।
ਜਿਨ੍ਹਾਂ ਨੂੰ ਲੋੜ ਰੋਟੀ ਦੀ ਉਹਨਾਂ ਨੂੰ ਫਲਸਫਾ ਨਾ ਦੇ।

ਮੇਰੀ ਮਾਸੂਮਤਾ ਨੂੰ ਐਸਾ ਗੁੱਝਾ ਹਾਦਸਾ ਨਾ ਦੇ।
ਕਿ ਏਦਾਂ ਪਿੰਜਰੇ ਵਿਚ ਮੈਨੂੰ ਪੰਛੀ ਚਹਿਕਦਾ ਨਾ ਦੇ।

ਇਹ ਜੁਗਨੂੰ ਜਗਮਗਾਉਂਦਾ ਦੇ, ਉਹ ਸੂਰਜ ਬੁਝ ਰਿਹਾ ਨਾ ਦੇ,
ਜਿ ਦੇਣਾ ਹੈ ਤਾਂ ਦੀਵਾ ਦੇ ਕਿ ਭਾਂਬੜ ਮਚਦਾ ਨਾ ਦੇ।

ਸਿਧਾਂਤਾਂ ਦੇ ਜਲਾਦਾਂ ਨੇ ਇਹਨਾਂ ਦੇ ਕਟ ਲਏ ਹਨ ਪੈਰ,
ਸਿਰਾਂ 'ਤੇ ਬੇੜੀਆਂ ਚੁੱਕਣ ਦੀ ਇਹਨਾਂ ਨੂੰ ਸਜ਼ਾ ਨਾ ਦੇ।

ਦਵੀਂ ਇਕ ਧੁੱਪ ਦਾ ਟੁਕੜਾ ਜੋ ਸਾਡਾ ਆਪਣਾ ਹੋਵੇ,
ਇਹ ਸੂਰਜ ਕਲਸਾਂ ਉੱਤੇ, ਨੇਜਿਆਂ 'ਤੇ ਟੰਗਿਆ ਨਾ ਦੇ।

ਪਦਾਰਥ ਹਾਂ, ਗਤੀਵਿਧ ਚੇਤਨਾ ਅਵਚੇਤਨਾ ਦਾ ਅਕਸ,
ਪੈਗੰਬਰੀ ਅਮਲਕਾਰੀ ਹੈ ਬਿਨ ਅਮਲੋਂ ਭਿੰਨਤਾ ਨਾ ਦੇ।

ਹਜਾਰਾਂ ਵੇਰ ਪਹਿਲਾਂ ਲੁੱਟ ਚੁੱਕੇ ਹਾਂ ਅਸੀਂ ਐ ਵਕਤ।
ਹਮੇਸ਼ਾ ਰਹਿਬਰੀ ਦੇ ਨਾਮ ਉੱਤੇ ਮਸਖ਼ਰਾ ਨਾ ਦੇ।

ਸਮੁੰਦਰ ਤੇਰੀ ਅੱਖੀ ਦਾ ਬੜਾ ਖਾਰਾ, ਬੜਾ ਡੋਬੂ,
ਤੂੰ ਮੈਨੂੰ ਦਿਲ ਦਾ ਦਰਿਆ ਦੇ ਇਹ ਪਾਣੀ ਠਹਿਰਿਆ ਨਾ ਦੇ।

ਅਪੂਰਨ ਹੋਣ ਦਾ ਅਹਿਸਾਸ ਹੀ ਹੈ ਅਸਲ ਪੂਰਨਤਾ,
ਜਿ ਮੈਨੂੰ ਫੁੱਲ ਦੇਣਾ ਹੈ ਤਾਂ ਪੂਰਨ ਟਹਿਕਦਾ ਨਾ ਦੇ।

ਅਜੇ ਉਹ ਸ਼ਿਲਪੀ ਸੁੱਤੇ ਹਨ ਜੋ ਭਾਂਬੜ ਦੀਵਟੀਂ ਵੰਡਣ
ਐ ਮੌਸਮ ਰਹਿਣ ਦੇ ਧੁਖਦਾ ਅਜੇ ਮੈਨੂੰ ਹਵਾ ਨਾ ਦੇ।

ਜੋ ਲੱਗਣ ਦੂਰ ਤੋਂ ਨੂਰੀ ਫੜ੍ਹੇ ਪਰ ਜਾਣ ਨਾ ਫੜ੍ਹਿਆਂ,
ਤੂੰ ਆਪਣੇ ਸ਼ਿਅਰਾਂ ਨੂੰ ਸਰਹੱਦੀ ਐਸੀ ਤਰਲਤਾ ਨਾ ਦੇ।

*ਪਿੰਡ ਕੁਹਾੜ, ਡਾਕ. ਫਿਰਹੀਵਾਲ ਦਰੰਗਾ*
*ਜ਼ਿਲ੍ਹਾ ਗੁਰਦਾਸਪੁਰ-੧੪੩੫੧੮*
*ਫੋਨ ਨੰ. ੯੪੧੭੪-੮੪੩੩੭*

# .ਗ਼ਜ਼ਲ

*—ਕਰਮ ਸਿੰਘ 'ਵਕੀਲ'*

ਖ਼ਾਬ ਹਮੇਸ਼ਾ ਦੇਖਣ ਅੱਖੀਆਂ ਐਸਾ ਕੋਈ ਉਪਰਾਲਾ ਕਰ।
ਖ਼ੁਸ਼ੀ ਨਹੀ ਦੇ ਸਕਦਾ ਤਾਂ ਅੰਗਿਆਰ ਤਲੀ ਤੇ ਨਾ ਧਰ।

ਚਿਤ ਕਰੇ ਪੋਚ ਲਾਂ ਹੰਝੂ ਅੱਗੇ ਵੱਧਕੇ ਹਰ ਇਕ ਅੱਖ ਤੋਂ,
ਐਪਰ ਪਥਰਾਈਆਂ ਅੱਖਾਂ ਤੋਂ ਮੈਨੂੰ ਬੜਾ ਲਗਦਾ ਡਰ।

ਫੁਲ ਖਿੜਨਗੇ ਮਹਿਕਣਗੇ ਖੁਸ਼ਬੋਈਆਂ ਵੀ ਵੰਡਣਗੇ,
ਐ ਮਾਲੀ ਕੁਝ ਸੋਚ ਸਮਝ ਬਸ ਕੰਡਿਆਂ ਦੀ ਰਾਖੀ ਨਾ ਕਰ।

ਸਾਂਝਾਂ ਦੀਆਂ ਪੀਂਘਾਂ ਸੀ ਪਾਉਂਦੇ ਰਹਿੰਦੇ ਸਾਂ ਹਸਦੇ ਗਾਉਂਦੇ,
ਤੇਰੀ ਕਾਣੀ ਵੰਡ ਨੇ ਐਪਰ ਵੰਡ ਦਿਤੇ ਸਾਡੇ ਸਾਂਝੇ ਦਰ।

ਰਖਵਾਲਾ ਬਣ ਕਤਲ ਕਰਾਵੇਂ ਨਾਲੇ ਸਾੜੇਂ ਝੋਂਪੜੀਆਂ,
ਫੀਲ ਗੁਡ ਦੇ ਤੇਰੇ ਨਾਅਰੇ ਤੋਂ ਵੀ ਹੁਣ ਤਾਂ ਲਗਦਾ ਡਰ।

ਸੁਪਨੀਂ ਨਹੀਂ, ਹਕੀਕਤ ਦੇ ਵਿਚ ਦੇਖ ਕੇ ਤੇਰੇ ਮਾੜੇ ਕਾਰੇ,
ਰਹਿਨੁਮਾ ਮੁਲਕ ਦਾ ਤੈਨੂੰ ਮੰਨਣੋਂ ਦਿਲ ਹੋਇਆ ਮੁਨਕਰ।

ਮਿਲਜੁਲ ਕੇ ਸੰਤਾਪ ਹੰਢਾਈਏ ਮਿਲ ਜੁਲ ਹੰਝੂ ਕੇਰੀਏ,
ਆ ਛੱਡ ਜ਼ਿੱਲਤ ਨਾਲ ਜੀਣਾ ਬੇਹਤਰ ਲਈਏ ਹਾਲਤ ਕਰ।

ਰਥ ਚਲਾਵੇਂ ਹੁਣ ਦੌੜ ਲਗਾਵੇਂ ਚਾਰੇ ਪਾਸੀਂ ਹੱਥ ਫੈਲਾਵੇਂ,
ਸਿਰਫ਼ ਵੋਟ ਲਈ ਚੇਤੇ ਕੀਤਾ ਕੀ ਕੀਤਾ ਤੂੰ ਸਾਡੇ ਦਰ ?

ਜੋਧਿਆਂ ਨੂੰ ਆਪਣੀ ਰਾਖੀ ਲਈ ਕੁਰਸੀ ਰਹੀ ਦਾਅ ਤੇ ਧਰ,
ਉਹ ਤਾਂ ਹੁਕਮ ਬਜਾਉਂਦੇ ਚੱਲਣ ਕਦੇ ਨਾ ਸੋਚਣ ਹਾ ਨਾ ਕਰ।

ਮੇਰੀ ਅੱਖ ਰੋ ਪੈਂਦੀ ਭਾਰਤ ਦੇਖ ਗੁਰਬਤ ਵਿੱਚ ਫਸਿਆ,
ਤੈਨੂੰ ਵੀ ਦਿਖ ਜਾਓ ਨੇਤਾ ਤੂੰ ਝੋਂਪੜੀਆਂ ਵੱਲ ਮੂੰਹ ਤਾਂ ਕਰ।

*4093 ਮਲੋਆ ਕਲੋਨੀ, ਚੰਡੀਗੜ੍ਹ*

# ਮੁੱਲ ਪੈਂਦਾ

*—ਆਦਲ ਦਿਆਲਪੁਰੀ*

ਜਾਦੂ ਜਿਸਮ ਦਾ ਕਦੇ ਬੇ ਅਸਰ ਹੁੰਦਾ
ਕਦੇ ਇੱਕੋ ਇਸ਼ਾਰੇ ਦਾ ਮੁੱਲ ਪੈਂਦਾ
ਕਦੇ ਸੈਆਂ ਸ਼ਹਾਦਤਾਂ ਜਾਣ ਐਵੇਂ
ਕਦੇ ਇੱਕੋਂ ਹੁੰਗਾਰੇ ਦਾ ਮੁੱਲ ਪੈਂਦਾ
ਕੀਮਤ ਕੱਖ ਨਹੀਂ ਕਿਤੇ ਮੁਰੱਬਿਆਂ ਦੀ
ਕਿਤੇ ਕੱਲੇ ਕਿਆਰੇ ਦਾ ਮੁੱਲ ਪੈਂਦਾ
ਸੋਨਾਂ 'ਆਦਲਾ' ਕਿਤੇ ਨੀਲਾਮ ਹੁੰਦਾ
ਕਿਤੇ ਉਹਦੇ ਨਿਆਰੇ ਦਾ ਮੁੱਲ ਪੈਂਦਾ

ਜੇਹੜੇ ਪਿਆਰ ਨੂੰ ਪੂਜਦੀ ਸਿਗੀ ਦੁਨੀਆਂ
ਕੋਈ ਪੀਰ ਵਾਂਗੂੰ ਕੋਈ ਅਵਤਾਰ ਵਾਂਗੂੰ
ਜੇਹੜਾ ਪਿਆਰ ਪਹਾੜਾਂ ਨੂੰ ਚੀਰਦਾ ਸੀ
ਤੜਫ਼ੇ ਬੈਡ ਤੇ ਪਿਆ ਬੀਮਾਰ ਵਾਂਗੂੰ
ਜੇਹੜਾ ਪਿਆਰ ਸੀ ਸਿਰਾਂ ਦੇ ਨਾਲ ਨਿਭਦਾ
ਹੁਣ ਉਹ ਪਿਆਰ ਬਣ ਗਿਆ ਵਪਾਰ ਵਾਂਗੂੰ
ਅੱਜ ਕੱਲ ਆਦਲਾ ਪਿਆਰ ਪਿਆਰਿਆਂ ਦਾ
ਬਦਲ ਜਾਂਦਾ ਏ ਸੈਂਟਰ ਸਰਕਾਰ ਵਾਂਗੂੰ

# .ਗ਼ਜ਼ਲਾਂ / *ਚਰਨ ਸੀਚੇਵਾਲਵੀ*

੧.

ਨਿੰਬੂਆਂ ਦੇ ਬੂਟੇ ਲਾਇਆ ਕਰ ਬੰਤੀ* ਦਿਆ ਪੁੱਤਰਾ।
ਕੁਝ ਪੌਣਾ ਵੀ ਮਹਿਕਾਇਆ ਕਰ ਬੰਤੀ ਦਿਆ ਪੁੱਤਰਾ।

ਹੁਣ ਪੈਲਾਂ ਪਾਉਂਦੇ ਮੋਰ ਤੇ ਟਿੱਬੇ ਭੁੱਲ ਗਏ ਤੈਨੂੰ,
ਕਦੇ ਪਿੰਡ ਵਲ ਫੇਰਾ ਪਾਇਆ ਕਰ ਬੰਤੀ ਦਿਆ ਪੁੱਤਰਾ।

ਇਸਦੇ ਨਾਲ ਦੰਦ ਖਰਾਬ ਹੁੰਦੇ ਇਸਦੇ ਨਾਲ ਫੋੜੇ ਹੋ ਜਾਂਦੇ,
ਤੂੰ ਗੁੜ ਨਾ ਬਹੁਤਾ ਖਾਇਆ ਕਰ ਬੰਤੀ ਦਿਆ ਪੁੱਤਰਾ।

ਕੀ ਕਰਨੀ ਗੱਲ ਨੇਤਾਵਾਂ ਦੀ ਸਭ ਅਹਿਮਦਸ਼ਾਹ ਅਬਦਾਲੀ ਨੇ,
ਨਾ ਘਾਹ ਇਨ੍ਹਾਂ ਨੂੰ ਪਾਇਆ ਕਰ ਬੰਤੀ ਦਿਆ ਪੁੱਤਰਾ।

ਤੂੰ ਇਸਦੀ ਚਿੰਤਾ ਕਿਉਂ ਕਰਦੈਂ ਇਹ ਜੰਗ ਤਾਂ ਲੱਗੀ ਰਹਿਣੀ ਹੈ,
ਕਦੇ ਹੱਸਿਆ ਅਤੇ ਹਸਾਇਆ ਕਰ ਬੰਤੀ ਦਿਆ ਪੁੱਤਰਾ।

ਜੇ ਕਵਿਤਾ ਵਿੱਚ ਕੁਝ ਹੋਵੇਗਾ ਤਾਂ ਤੇਰੀ ਗੱਲ ਵੀ ਹੋਵੇਗੀ,
ਤੂੰ ਕਵਿਤਾ ਨਵੀਂ ਸੁਣਾਇਆ ਕਰ ਬੰਤੀ ਦਿਆ ਪੁੱਤਰਾ।

ਹੁਣ ਸੱਠ ਸਾਲ ਦਾ ਹੋ ਚੱਲਿਐਂ ਘਰਵਾਲੀ ਇਕ ਦਿਨ ਕਹਿਣ ਲੱਗੀ,
ਹੁਣ ਰੱਬ ਦਾ ਨਾਮ ਧਿਆਇਆ ਕਰ ਬੰਤੀ ਦਿਆ ਪੁੱਤਰਾ।

* ਬੰਤੀ ਮੇਰੀ ਮਾਂ ਦਾ ਨਾਂ

੨.

ਬੱਦਲਾਂ ਦੀ ਕਿਉਂ ਨਾ ਕਰਾਂ ਖੁੱਲਕੇ ਬਦਖੋਈ।
ਕਦੇ ਨਾ ਮੀਂਹ ਪਿਆ ਏਥੇ ਕਦੇ ਨਾ ਛੱਤ ਚੋਈ।

ਲੱਗਦੇ ਕੀ ਤੇਰੇ ਬ੍ਰਿਖ ਸਨ ਦੋ ਵੱਢ ਦਿੱਤੇ,
ਐਵੇਂ ਕਿਉਂ ਕਮਲਿਆਂ ਵਾਂਗੂੰ ਜਾਂਦੈ ਤੂੰ ਰੋਈਂ।

ਮਰ ਗਈ ਅਣਖ ਹੀ ਦਿਸ ਕੌਮ 'ਚੋਂ ਸਮਝੋ,
ਉਹ ਅਜ ਵੀ ਮੋਈ ਕਿ ਉਹ ਕੱਲ ਵੀ ਮੋਈ।

ਇਸਦੀ ਪ੍ਰਵਾਹ ਨਾ ਕਰ ਤੂੰ ਕਲਮਾਂ ਤਾਂ ਲਗਾ,
ਇਹ ਆਸ ਵੀ ਨਾ ਰੱਖ ਕਿ ਸੁੰਘਣੀ ਖੁਸ਼ਬੋਈ।

ਇਕ ਸ਼ਿਅਰ ਬਾਕੀ ਹੈ ਸਰਘੀ ਤੇ ਅਜੇ ਲਿਖਣਾ,
ਫੜਕੇ ਹਵਾ ਨੇ ਮੇਰੀ ਕਲਮ ਹੀ ਲਕੋਈ।

*428, ਗੁਰੂਨਾਨਕ ਪੁਰਾ (ਵੈਸਟ)*
*ਡਾਕਖਾਨਾ-ਚੌਗਿੱਟੀ*
*ਜਲੰਧਰ-144009*

## .ਗ਼ਜ਼ਲਾਂ / —ਹਰਭਜਨ ਸਿੰਘ 'ਰਤਨ'

ਹਸ ਹਸ ਦੁਖੜੇ ਸਹਿੰਦੇ ਨੇ।
ਮਰਦ ਜਿਨਾਂ ਨੂੰ ਕਹਿੰਦੇ ਨੇ।

ਆਸ਼ਕ ਜਗ ਤੋਂ ਵਖਰੇ ਨੇ,
ਭਾਵੇਂ ਜਗ ਵਿੱਚ ਰਹਿੰਦੇ ਨੇ।

ਆਪਣੀ ਪੀੜ ਭੁਲਾ ਕੇ ਵੀ,
ਜਗ ਦੀਆਂ ਪੀੜਾਂ ਸਹਿੰਦੇ ਨੇ।

ਦੁਨੀਆਂ ਸ਼ੋਰ ਮਚਾਂਦੀ ਏ,
ਦਿਲ ਵਾਲੇ ਚੁਪ ਰਹਿੰਦੇ ਨੇ।

ਨਾਲ ਤਕੱਬਰ ਉਡਦੇ ਜੋ,
ਓੜਕ ਥਲੇ ਢਹਿੰਦੇ ਨੇ।

ਤਖ਼ਤੇ ਤੇ ਲਟਕਣ ਵਾਲੇ,
ਤਖ਼ਤਾਂ ਤੇ ਵੀ ਬਹਿੰਦੇ ਨੇ।

ਗ਼ੈਰ ਦੇ ਪਥਰ ਖਾ ਲੈਂਦੇ,
ਯਾਰ ਦਾ ਫੁਲ ਨਾ ਸਹਿੰਦੇ ਨੇ।

ਸੂਲੀ ਉਤੇ ਚੜ੍ਹ ਕੇ ਵੀ,
ਹਕ ਦੀ ਗੱਲ ਪੈਂਦੇ ਨੇ।

ਸੋਧ ਜਿੰਨਾਂ ਨੂੰ ਮੰਜ਼ਲ ਦੀ,
ਨਾਲ ਤੂਫ਼ਾਨਾਂ ਖਹਿੰਦੇ ਨੇ।

ਜਾਨ ਜਹਾਨ ਜਿੰਨਾਂ ਦੀ ਹੈ,
ਨਿਤ ਨਿਤ ਮਰਦੇ ਰਹਿੰਦੇ ਹੈ।

ਜੀਵਨ ਰਮਜ਼ ਜਿੰਨਾਂ ਪਾਈ,
ਮੌਤ ਨੂੰ ਲਾੜੀ ਕਹਿੰਦੇ ਨੇ।

ਜਾਮ ਇਸ਼ਕ ਦਾ ਪੀਂਦੇ ਜੋ,
ਉਹ ਨਾ ਡਿਗਦੇ ਢਹਿੰਦੇ ਨੇ।

ਦਿਲ ਦੀ ਦਿਲ ਵਿਚ ਰੋਕ ਲਈ,
ਆਸ਼ਕ ਕਹਿੰਦੇ ਕਹਿੰਦੇ ਨੇ।

ਦਿਲ ਦਰਿਆਂ ਜਿੰਨਾਂ ਦੇ ਨੇ,
ਅਪਣੀ ਚਾਲ ਹੀ ਵਹਿੰਦੇ ਨੇ।

ਪਾ ਗਲ ਲੀਰਾਂ ਫਿਰਦੇ ਜੋ,
ਲੋਕੀ ਪਾਗਲ ਕਹਿੰਦੇ ਨੇ।

ਜਗ ਵਿਚ ਸਾਰੇ ਚੰਗੇ ਨਹੀਂ,
'ਰਤਨ' ਜਿਹੇ ਵੀ ਕਹਿੰਦੇ ਨੇ।

❖❖❖

ਜਦੋਂ ਵਾਰੀ ਆਵੇ ਇਹ ਜਹਾਨ ਛਡ ਜਾ।
ਪਿਛੇ ਪਰ ਪੈਰਾਂ ਦੇ ਨਿਸ਼ਾਨ ਛਡ ਜਾ।

ਲਖਾਂ ਆਏ ਮੇਰੇ ਵਿੱਚ ਗੁੰਮ ਹੋ ਗਏ,
ਆਪਣੀ ਕੋਈ ਵਖਰੀ ਪਹਿਚਾਣ ਛਡ ਜਾ।

ਲਖਾਂ ਗੱਲਾਂ ਰੋਜ਼ ਹਵਾ ਵਿੱਚ ਗੁੰਮ ਹੋਣ,
ਕਰਕੇ ਨਿਭਾਈ ਜੋ ਜ਼ਬਾਨ ਛਡ ਜਾ।

ਪਾਪ ਦੀ ਕਮਾਈ ਸ਼ਹਿਨਸ਼ਾਹ ਛਡ ਗਏ,
ਨੇਕੀ ਦੀ ਕਮਾਈ, ਪੁੰਨ ਦਾਨ ਛਡ ਜਾ।

ਨਾਮ, ਯਸ਼, ਗੁਣਾਂ ਦਾ ਸੁਗੰਧੀ ਛਡ ਜਾ,
ਨਾ ਕਿ ਮਹਲ ਮਾੜੀਆਂ ਮਕਾਨ ਛਡ ਜਾ।

ਫਲ ਤੋਂ ਹੀ ਹੁੰਦੀ ਹੈ, ਪਹਿਚਾਣ ਰੁਖ ਦੀ,
ਐਸੀ ਸਾਫ਼ ਸੁਥਰੀ ਸੰਤਾਨ ਛਡ ਜਾ।

ਤੇ ਜੇ ਤੂੰ ਚਾਹੇਂ ਯਾਦ ਰਹੇ ਤੇਰੇ ਨਾਮ ਦੀ,
ਕੰਮ ਕੋਈ ਕਰਕੇ, ਮਹਾਨ ਛਡ ਜਾ।

ਧਰਤੀ ਤੇ ਅਗੇ ਹੀ ਬਥੇਰਾ ਭਾਰ ਹੈ,
ਜੇ ਨਹੀਂ ਕੁਝ ਸਵਰਨਾ, ਮੈਦਾਨ ਛਡ ਜਾ।

ਜੇ ਤੂੰ ਹੈ ਲਿਖਾਰੀ, ਤੇਰੇ ਹਥ ਕਲਮ ਹੈ,
ਏਹਦੀ ਕਰਾਮਾਤ ਤੇ ਵਰਦਾਨ ਛਡ ਜਾ।

ਹਓਕੇ, ਹਾਵੇ, ਅਥਰੂ, ਅਗੇ ਹੀ ਬਹੁਤ ਨੇ,
'ਰਤਨ' ਕੁਝ ਖੇੜਾ ਤੇ ਮੁਸਕਾਨ ਛਡ ਜਾ।

*(ਪੁਸਤਕ ਮੇਰੀ ਗ਼ਜ਼ਲ ਮੇਰਾ ਅੰਦਾਜ਼*
*ਪ੍ਰਕਾਸ਼ਨ ਨੈਸ਼ਨਲ ਬੁਕ ਸ਼ਾਪ ਦਿੱਲੀ)*

# ਆਪਣੇ ਪੰਝਤਰਵੇਂ ਜਨਮ ਦਿਨ ਤੇ

(੧੦.੬.੦੪)

—ਮਾ. ਅਮਰੀਕ ਸਿੰਘ

ਅੱਜ ਮੈਂ ਆਪਣੇ ਪੰਝਤਰਵੇਂ ਜਨਮ ਦਿਨ ਤੇ,
ਤੁਹਾਡੀ ਸਾਰਿਆਂ ਦੀ ਦਿਲੋਂ ਖ਼ੈਰ ਮੰਗਾਂ।
ਸਭਦੇ ਸਦਾ ਸੁਅਸਥ ਸਰੀਰ ਹੋਵਨ,
ਐਸੀ ਸੁਖਾਂ ਦੀ ਚੱਲਦੀ ਲਹਿਰ ਮੰਗਾਂ।
ਜਿਸਦਾ ਪਾਣੀ ਤ੍ਰਿਪਤ ਕਰਦੇ ਹਿਰਦੇ,
ਠੰਢੇ ਪਾਣੀ ਦੀ ਵੱਗਦੀ ਨਹਿਰ ਮੰਗਾਂ।
ਇਕ ਦੂਜੇ ਦੇ ਜਿਥੇ ਹਮਦਰਦ ਵੱਸਣ,
ਐਸਾ ਸੁਪਨਿਆਂ ਦਾ ਸੋਹਣਾ ਸ਼ਹਿਰ ਮੰਗਾਂ।
ਜਦੋਂ ਤੀਕ ਜੀਵਾਂ ਏਸ ਜਗਤ ਉਤੇ,
ਅਮਨ ਏਕਤਾ ਰਹੇ ਹਮੇਸ਼ ਏਥੇ।
ਨਫ਼ਰਤ ਕਪਟ ਕਦੂਰਤ ਨਾ ਰਹੇ ਉੱਕਾ,
ਕਿਤੇ ਰਹੇ ਨਾ ਕੁਲੇ ਕਲੇਸ਼ ਏਥੇ।

ਦੁਖੀ ਹੋਵੇ ਨਾ ਕੋਈ ਜਹਾਨ ਅੰਦਰ,
ਬਾਰਸ਼ ਸੁਖਾਂ ਦੀ ਵੱਸਦੀ ਰਹੇ ਹਰਦਮ।
ਰੋਣੀ ਸੂਰਤ ਨਾ ਵੇਖਾਂ ਮੈਂ ਕਿਸੇ ਦੀ ਵੀ,
ਖ਼ਲਕਤ ਸਾਰੀ ਹੀ ਹੱਸਦੀ ਰਹੇ ਹਰਦਮ।
ਕੋਈ ਕਾਰਗਰ ਐਸੀ ਤਦਬੀਰ ਹੋਵੇ,
ਰਸਤਾ ਸਿੱਧਾ ਜੋ ਦੱਸਦੀ ਰਹੇ ਹਰਦਮ।
ਨ੍ਹੇਰਾ ਸਾਰੇ ਜਹਾਨ ਤੋਂ ਦੂਰ ਹੋਵੇ,
ਸ਼ਮਾ ਚਾਨਣ ਦੀ ਚੱਸਦੀ ਰਹੇ ਹਰਦਮ।
ਸਾਰੇ ਅੰਦਰੋਂ ਬਾਹਰੋਂ ਹੀ ਸਾਫ਼ ਦਿੱਸਣ,
ਹੋਵੇ ਕਿਤੇ ਨਾ ਦੂਈ ਦਵੈਸ਼ ਏਥੇ।
ਮਿੱਠ ਬੋਲੜੇ ਹੋਣ ਇਨਸਾਨ ਸਾਰੇ,
ਆਵੇ ਕਦੇ ਨਾ ਕਿਸੇ ਨੂੰ ਤੈਸ਼ ਏਥੇ।

ਕੋਈ ਕਦੇ ਨਾ ਕਿਸੇ ਦਾ ਹੱਕ ਮਾਰੇ,
ਸਾਰੇ ਆਪਣੇ ਹੱਕ ਤੇ ਰਹਿਣ ਸਾਬਰ।
ਏਥੇ ਸਿਸਕੀਆਂ ਭਰਦਾ ਨਾ ਕੋਈ ਹੋਵੇ,
ਜਬਰ ਕਰੇ ਨਾ ਕਿਸੇ ਤੇ ਕੋਈ ਜਾਬਰ।
ਭਾਈਚਾਰੇ ਦੀ ਲੜੀ ਪਰੁਚ ਜਾਵੇ,
ਕੋਈ ਦਰਦ ਵੰਡਾਣੋਂ ਨਾ ਹੋਏ ਨਾਬਰ।
ਜ਼ੁਲਮ ਕਰੇ ਨਾ ਕੋਈ ਮਨੁੱਖਤਾ ਤੇ,
ਸਹਿਨ ਸ਼ਕਤੀ ਦੀ ਆਡ ਨਾ ਜਾਏ ਆਬਰ।

ਦੁਖ ਸੁਖ ਜਿਹੜਾ ਰਿਆਇਆ ਦਾ ਨਾ ਸਮਝੇ,
ਐਸਾ ਰਾਜਾ ਨਾ ਰਹੇ ਨਰੇਸ਼ ਏਥੇ।
ਜਿਹੜਾ ਮ੍ਰਿਗਾਂ ਮਾਸੂਮਾਂ ਨੂੰ ਮਾਰ ਖਾਏ,
ਐਸਾ ਵੱਸੇ ਨਾ ਕੋਈ ਮਿਗ੍ਰੇਸ਼ ਏਥੇ।

ਮੇਰੇ ਪਿਆਰਿਓ ਸ਼ਾਦ ਆਬਾਦ ਰਹਿਣਾਂ,
ਕਦੀ ਦਿੱਸੇ ਉਦਾਸੀ ਨਾ ਚਿਹਰਿਆਂ ਤੇ।
ਸੁਖੀ ਵੱਸੋ ਹੈ ਦਿਲੀ ਦੁਆ ਮੇਰੀ,
ਕਾਬਜ਼ ਹੋ ਜੈ ਚਾਨਣ ਹਨੇਰਿਆ ਤੇ।
ਨਵੇਂ ਸੂਰਜ ਖੁਸ਼ਖਬਰੀਆਂ ਰਹੋ ਸੁਣਦੇ,
ਸੂਰਜ ਅਸਤ ਨਾ ਹੋਵੇ ਸਵੇਰਿਆਂ ਤੇ।
ਗੁਰੂ ਕਰੇ ਕਿਰਪਾ ਸੰਕਟ ਖਤਮ ਹੋਵਨ,
ਜਿਹੜਾ ਕਰਦਾ ਏਸ ਦਾ ਘਨੇਰਿਆਂ ਤੇ।
ਧਰਤੀ ਉਤੇ ਪਾਖੰਡਾਂ ਨੂੰ ਭਾਂਜ ਪੈ ਜੇ,
ਲੱਗੇ ਲੋਕਾਂ ਦੇ ਦਿਲੀਂ ਨਾਂ ਠੇਸ ਏਥੇ।
ਬਚਪਨ ਅਤੇ ਜਵਾਨੀ 'ਅਮਰੀਕ' ਬੀਤੀ,
ਬੀਤੇ ਐਵੇਂ ਨਾ ਬੁੱਢ-ਵਰੇਸ ਏਥੇ।

*ਨਵਾਂ ਲਾਲੇਪੁਰ (ਐਲਨਾਬਾਦ)*

# ਦੋ ਰੁਬਾਈਆਂ

—ਨਵਰਾਹੀ ਘੁਗਿਆਣਵੀ

੧.

ਨਾਸ਼ੁਕਰੇ, ਨਾਲਾਇਕ ਅਨੇਕਾਂ, ਕੋਈ ਕੋਈ ਦਿਲ ਦਾ ਦਰਦੀ।
ਬਹੁਤੀ ਦੁਨੀਆਂ ਮਤਲਬਖੋਰੀ, ਲੋੜ ਸਮੇਂ ਦਮ ਭਰਦੀ।
ਮਿਲਦੀ ਨਹੀਂ ਪ੍ਰੀਤ ਪਵਿੱਤਰ, ਚਮਕਣ ਕੂੜ-ਮੁਲੰਮੇ ;
'ਨਵਰਾਹੀ' ਬਦਨੀਤੀ ਅਕਸਰ, ਰਣਤੱਤੇ ਵਿੱਚ ਹਰਦੀ।

੨.

ਧਰਮ ਦੇ ਨਾਂ 'ਤੇ ਹੋਣ ਲੜਾਈਆਂ, ਖ਼ੂਨ ਮਨੁੱਖ ਦਾ ਡੁੱਲ੍ਹੇ।
ਬੇਕਦਰਾਂ ਨੂੰ ਕਦਰ ਨਾ ਕਾਈ, ਮੋਤੀ ਰੁਲਣ ਅਮੁੱਲੇ।
ਕੱਟੜਤਾ ਇਨਸਾਨ ਦੀ ਦੁਸ਼ਮਣ, ਬੇਸਮਝੀ, ਬੇਫਿਕਰੀ ;
'ਨਵਰਾਹੀ' ਢੋ ਰਹੇ ਅੰਨ੍ਹੇਰਾ, ਲੋਕੀਂ ਭਟਕੇ ਭੁੱਲੇ।

*ਨਹਿਰ ਨਜ਼ਾਰਾ, ਨਿਊ ਹਰਿੰਦਰ ਨਗਰ*
*ਫਰੀਦਕੋਟ-੧੫੧੨੦੩*

# ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਯਾਦਾਂ

—ਮਹਿੰਦਰ ਸਿੰਘ ਮਠਾੜੂ
ਚਿਤਾਰ ਪੂਨਾ

੧੯੫੪ ਜਾਂ ੧੯੫੫ ਦਾ ਵਰ੍ਹਾ ਲਗਦਾ ਹੈ, ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ, ਪੂਰਬੀ ਅਫਰੀਕਾ ਦਾ ਦੌਰਾ, ਬੰਬਈ ਤੋਂ ਆਰੰਭ ਕਰਨ ਵਾਲੇ ਸਨ। ਲਗਭਗ ਵੀਹ ਜਾਂ ਪੰਝੀ ਗੁਰਮੁਖ ਇਸ ਜੱਥੇ ਵਿਚ ਸਨ। ਕੁਝ ਕਾਰਣਾਂ ਕਰਕੇ, ਪੰਦਰਾਂ ਦਿਨ ਪੂਰੇ ਜੱਥੇ ਨਾਲ, ਸਤਿਗੁਰਾਂ ਨੂੰ ਬੰਬਈ ਠਹਿਰਨਾ ਪਿਆ, ਇਵੇਂ ਲੱਗਦਾ ਸੀ ਕਿ ਬੰਬਈ ਦੀ ਸੰਗਤ ਬੜੀ ਭਾਗਵਾਨ ਸੀ, ਜਿਹਨਾਂ ਨੂੰ ਸਤਿਗੁਰਾਂ ਦੇ ਦਰਸ਼ਨ ਨਾਲ ਨਾਲ, ਬਾਣੀ ਵਿਚਾਰ, ਕੀਰਤਨ ਸੁਨਣ ਦਾ ਮੌਕਾ ਮਿਲਿਆ ਸੀ।

ਰਸੂਲ ਪੁਰ, ਤਹਿਸੀਲ ਫਲੌਰ, ਜ਼ਿਲ੍ਹਾ ਜਲੰਧਰ ਨਿਵਾਸੀ "ਮਠਾੜੂ" ਪਰਿਵਾਰ ਨੂੰ ਤਾਂ ਸਤਿਗੁਰਾਂ, ਸੇਵਾ ਕਰਨ ਦਾ ਬੜਾ ਹੀ ਸੁਨਿਹਰੀ ਮੌਕਾ ਦਿੱਤਾ ਜੋ ਕਿ ਅੱਜ ਵੀ ਇਹ ਪਿਆਰ ਭਰੀ ਯਾਦ ਦਿਲਾਂ ਵਿੱਚ ਸੰਜੋਏ ਹੋਏ ਹਨ। ਵੱਡਿਆਂ ਵਿਚੋਂ ਦੋ ਜੀਅ ਅੱਜ ਵੀ ਹਨ, ਜਿਹਨਾ ਨੂੰ ਇਸ ਸਮਾਗਮ ਵਿੱਚ ਹਿੱਸਾ ਲੈਣ ਲਈ ਹੀ ਨਹੀਂ, ਬਲਕਿ ਸੰਗਤ ਅਤੇ ਸੇਵਾ ਕਰਨ ਦਾ ਸੁਭਾਗ ਪ੍ਰਾਪਤ ਹੈ।

ਕੋਠੀ ਨੁਮਾ ਛੋਟੀ ਜਿਹੀ ਇਮਾਰਤ, ਆਲੇ ਦੁਆਲੇ ਸਾਰੇ ਮਰੱਹਟੇ "ਮਹਾਰਾਸ਼ਟਰ, ਭਾਰਤ ਦੇ ਮੂਲ ਨਿਵਾਸੀ" ਹੀ ਰਹਿੰਦੇ ਸਨ, ਅਤੇ ਸਾਹਮਣੇ ਬਹੁਤ ਵੱਡਾ ਖੁੱਲਾ ਮੈਦਾਨ ਸੀ, ਅੱਜਕਲ੍ਹ ਕਈ ਮੰਜ਼ਲਾਂ ਇਮਾਰਤਾਂ ਬਣ ਗਈਆਂ ਹਨ। ਬੰਬਈ ਦੇ ਮਸ਼ਹੂਰ "ਪ੍ਰਭਾ ਦੇਵੀ " ਦੇ ਇਲਾਕੇ ਵਿੱਚ "ਸਿਆਨੀ ਰੋਡ" ਤੋਂ ਥੋੜਾ ਜਿਹਾ ਅੰਦਰ ਜਾਕੇ ਇਹ ਇਲਾਕਾ ਪੈਂਦਾ ਹੈ।

ਬੰਬਈ ਵਿਚ ਉਸ ਵੇਲੇ ਨਾਮਧਾਰੀਏ ਵੀ ਰਹਿੰਦੇ ਸਨ, ਪਰ ਸਤਿਗੁਰਾਂ ਤੇ ਸ਼ਰਧਾ ਰੱਖਣ ਵਾਲੇ ਹੋਰ ਸਿੰਘਾ ਦੀ ਕਮੀ ਵੀ ਨਹੀਂ ਸੀ। ਉਹਨਾਂ ਵਿਚੋਂ ਸਾਡਾ "ਮਠਾੜੂ" ਪਰਿਵਾਰ ਵੀ ਸੀ, ਜਿੱਥੇ ਸਤਿਗੁਰਾਂ ਆਪਣੇ ਜੱਥੇ ਤੇ ਸੇਵਾਦਾਰਾਂ ਨਾਲ ਡੇਰਾ ਲਇਆ। ਛੋਟੇ ਹੁੰਦਿਆਂ ਹੋਇਆਂ ਵੀ ਬੜੇ ਬਜ਼ੁਰਗਾਂ ਦੀ ਸ਼ਰਧਾ ਵੇਖ, ਸਾਡੇ ਮਨ ਤੇ ਅਸਰ ਹੋਣਾ ਸੁਭਾਵਿਕ ਸੀ।

ਉਹ ਨੂਰਾਨੀ ਦੱਗਦੱਗ ਕਰਦਾ ਚੇਹਰਾ, ਬਹੁਤ ਗਹਿਰਾਈ ਵਾਲੀਆਂ ਅੱਖਾਂ ਦਾ ਤੇਜ, ਮਨ ਨੂੰ ਬਹੁਤ ਭਾ ਗਿਆ, ਸ਼ਰਧਾ ਨਾਲ ਮੱਥਾ ਟੇਕਿਆ, ਆਸ਼ੀਰਵਾਦ ਮਿਲਿਆ, ਮਨ ਬਹੁਤ ਪ੍ਰਭਾਵਿਤ ਹੋਇਆ।

ਭਾਵੇਂ ਉਸ ਸਮੇਂ ਬੰਬਈ ਵਿਚ ਪ੍ਰਚਾਰਕਾਂ ਦਾ ਅਤੇ ਕੀਰਤਨ ਕਰਨ ਵਾਲਿਆਂ ਦਾ ਆਉਣ, ਗੁਰਪੁਰਬ ਮਨਾਉਣ ਦੇ ਦਿਨਾਂ ਦੇ ਲਾਗੇ-ਛਾਗੇ ਹੀ ਹੁੰਦਾ ਸੀ ਸਿੱਖੀ ਮੱਤ ਦਾ ਪ੍ਰਚਾਰ ਵੀ ਬੜਾ ਤਕੜਾ ਸੀ, ਪਰ ਸਤਿਗੁਰਾਂ ਦਾ ਡੇਰਾ ਲਾਉਣਾ ਇਕ ਆਨੰਦ ਦਾਇਕ ਜੋੜ ਮੇਲਾ ਸੀ।

ਕੀਰਤਨ ਸੁਨਣ ਦਾ ਆਨੰਦ, ਖਾਸ ਕਰਕੇ ਸੂਬਾ ਦਸੌਂਦਾ ਸਿੰਘ ਜੀ ਦਾ ਧੱੜਲੇ ਦਾ ਦੀਵਾਨ, ਸਾਰੀ ਸੰਗਤ ਨੂੰ ਮੋਹਿਤ ਕਰਕੇ ਹੀ ਰੱਖਦਾ ਸੀ। ਸੂਬਾ ਜੀ ਤਾਂ ਸਿੰਘਾਂ ਨੂੰ ਕਹਿੰਦੇ ਸਨ, ਕਿ ਘਰੀਂ ਦੱਸ ਕੇ ਆਉਣਾ, ਦੀਵਾਨ ਚਾਰ ਪੰਜ ਘੰਟੇ ਤੱਕ ਚੱਲੇਗਾ, ਕਈ ਵਾਰੀ ਤਾਂ ਇਸ ਤੋਂ ਜ਼ਿਆਦਾ ਸਮਾਂ ਲਗ ਜਾਂਦਾ ਸੀ।

ਪੰਡਤ ਗੋਪਾਲ ਸਿੰਘ ਆਪਣੇ ਪ੍ਰਚਾਰ ਦੀ ਇਕ ਖਾਸ ਸ਼ਖਸੀਅਤ ਸਨ। ਇਕ ਖਿੱਚ ਜਿਹੀ ਪੈਦਾ ਕਰਦੇ ਸਨ ਸਰੋਤਿਆ ਵਿਚ, ਅਤੇ ਸਿੱਧੀ ਗੱਲ ਵੀ ਕਹਿ ਦਿੰਦੇ ਸਨ। ਉਸ ਵੇਲੇ ਪਾਰਿਵਾਰਿਕ ਸਿੰਘ ਜੀ ਨੇ ਫਟਿਆ ਵਾਲੇ ਰੰਗ ਦਾ ਕਛਿਹਰਾ ਪਾਇਆ ਹੋਇਆ, ਸਾਹਮਣਿਉ ਲੰਘ ਰਹੇ ਸਨ, ਅਚਾਨਕ ਪੰਡਿਤ ਜੀ ਦੀ ਨਜ਼ਰ ਪੈ ਗਈ। ਸਾਰੀ ਸੰਗਤ ਦਾ ਧਿਆਨ ਮੋੜ ਦਿੱਤਾ, ਉਏ ਗੁਰਸਿੱਖਾ ਬਾਲਟੀਆਂ ਵਰਗੇ ਕਛਿਹਰੇ ਪਾਈ ਫਿਰਦੇ ਹੋ ਸਿੱਖੀ ਅਪਨਾਉ। ਸਾਰਿਆਂ ਦੇ ਚੇਹਰੇ ਉਸ ਵੇਲੇ ਸਜੱਣ ਵਾਲੇ ਪਾਸੇ ਮੁੜ ਗਏ, ਕੁਝ ਮੁਸਕਰਾਦੇਂ ਸਨ, ਕੁਝ ਸ਼ਰਮਿੰਦੇ ਹੋ ਰਹੇ ਸਨ ਜਿਵੇਂ ਉਹਨਾ ਵੀ ਬਾਲਟੀਆਂ ਵਰਗੇ ਕਛਿਹਰੇ ਪਾਏ ਹੋਣ।

ਸਤਿਗੁਰੂ ਪ੍ਰਤਾਪ ਸਿੰਘ ਜੀ ਕਈ ਵਾਰੀ ਸਵੇਰੇ ਘੁੰਮਣ ਵੀ ਜਾਇਆ ਕਰਦੇ ਸਨ। ਬੰਬਈ ਦੇ "ਫਾਇਰ ਬ੍ਰਿਗੇਡ" ਦੇ ਹੈਡਕੁਆਟਰ "ਭਾਇਖਲਾ" ਵਿਚ ਸ੍ਰ. ਮੁਬਾਰਕ ਸਿੰਘ ਅੱਛੇ ਅਹੁਦੇ ਤੇ ਸਨ, ਜਿਹਨਾ "ਵਾਹਨ" ਗੁਰੂ ਜੀ ਦੀ ਸੇਵਾ ਵਿਚ ਲਾਇਆ ਹੋਇਆ ਸੀ। ਡੇਰੇ ਤੋਂ ਕੁਝ ਕੁ ਮੀਲ ਦੂਰ" ਰੇਸ ਕੋਰਸ" ਜੋ ਸ਼ਹਿਰ ਦੇ ਪਛਿੰਮੀ ਇਲਾਕੇ ਵਿੱਚ ਸਮੁੰਦਰ ਦੇ ਨਾਲ ਹੈ ਅੱਜ ਵੀ "ਮਹਾਲਕਸ਼ਮੀ" ਰੇਸ ਕੋਰਸ ਦੇ ਨਾਂਅ ਨਾਲ ਮਸ਼ਹੂਰ ਹੈ।

ਕਈ ਵਾਰੀ ਸਤਿਗੁਰੂ ਜੀ "ਤਾਊਸ" ਨਾਂਵ ਦਾ ਸਾਜ਼ ਵੀ ਵਜਾਇਆ ਕਰਦੇ ਸਨ, ਇਸ ਬਾਰੇ ਦਾਸ ਦੀ ਜਾਣਕਾਰੀ

ਬਿਲਕੁਲ ਹੀ ਨਹੀਂ ਹੈ, ਪਰ ਅੱਜ ਵੀ ਨੱਬੇ ਸਾਲ ਦੀ ਉਮਰ ਲੰਘ ਜਾਣ ਦੇ ਬਾਵਜੂਦ ਸ੍. ਸਾਧੂ ਸਿੰਘ 'ਕਲਸੀ' ਖਾਨਖਾਨਾ ਵਾਲੇ, ਬੜੇ ਹੀ ਉਤਸਾਹ ਨਾਲ ਦੱਸਦੇ ਹਨ ਕਿ ਉਸ ਵੇਲੇ ਵਿਸਮਾਦ ਛਾ ਜਾਂਦਾ ਸੀ।

ਸਮੇਂ ਸਿਰ ਸਾਰੇ ਕੰਮ ਨਿਪਟਾਏ ਜਾਂਦੇ ਸਨ, ਮੰਜਿਆਂ ਦੀਆਂ ਚਾਦਰਾਂ ਝਾੜਨੀਆਂ, ਫੇਰ ਵਿਛਾਉਣੀਆਂ, ਜਾਂ ਸਾਫ ਸੁਥਰੀਆਂ ਬਦਲ ਦੇਣੀਆਂ ਆਲੇ ਦੁਆਲੇ ਦੀ ਸਫਾਈ, ਦੀਵਾਨ ਲੱਗਣ ਤੋਂ ਪਹਿਲਾ ਸਮੇਂ ਸਿਰ ਕਰ ਦਿਤੀ ਜਾਂਦੀ ਸੀ। ਲੰਗਰ ਅਤੇ ਪਾਣੀ ਦੀ ਤਿਆਰੀ ਖਾਸ ਤੌਰ ਤੇ ਕੀਤੀ ਜਾਂਦੀ ਸੀ। ਇਸ ਸਮੇਂ ਲੰਗਰ ਦੀ ਸੇਵਾ ਕਰਨ ਅਤੇ ਵਰਤਾਉਣ ਦਾ ਉਤਸ਼ਾਹ ਮੇਰੇ ਵਿਚ ਪਹਿਲੀ ਵਾਰੀ ਉਠਿਆ, ਪਰ ਘਟਨਾ ਘਟ ਹੀ ਗਈ। ਪਹਿਲੀ ਵਾਰੀ ਜਲ ਦੀ ਸੇਵਾ ਕਰ ਰਿਹਾ ਸਾਂ, ਸਭ ਠੀਕ ਚਲ ਰਿਹਾ ਸੀ, ਉਤਸ਼ਾਹ ਵੀ ਬਹੁਤ ਸੀ, ਅਚਾਨਕ ਇਕ ਦਮ ਲਬਾਲੱਬ ਪਾਣੀ ਦਾ ਭਰਿਆ ਜੱਗ, ਗਲਾਸ ਵਿਚ ਪਾਉਂਦਿਆ ਹੀ ਪੱਤਲ ਤੇ ਉਲਟ ਗਿਆ, ਡਿੱਗਣੋਂ ਤਾ ਸੰਭਾਲ ਲਿਆ ਸੀ, ਪਰ ਛੱਕ ਰਹੇ ਗੁਰਸਿੱਖ ਦੀ ਪੱਤਲ ਪਾਣੀ ਨਾਲ ਭਰ ਗਈ ਸੀ, ਬੜੀ ਆਤਮਕ ਗਿਲਾਨੀ ਹੋਈ, ਪਰ ਪਹਿਲੇ ਹੀ ਮੌਕੇ "ਮਾਲਿਕ" ਨੇ ਸਬਕ ਸਿਖਾਇਆ ਜੋ ਅੱਜ ਵੀ ਸੇਵਾ ਕਰਦਿਆਂ, ਕਈ ਵਾਰ ਯਾਦ ਆ ਜਾਂਦਾ ਹੈ। ਅੱਜ ਬੱਚੇ ਜਦੋਂ ਉਤਸ਼ਾਹ ਨਾਲ ਲੰਗਰ ਤੇ ਪੰਗਤ ਦੀ ਸੇਵਾ ਕਰਦੇ ਹਨ ਉਹਨਾਂ ਨੂੰ ਅੱਜ ਵੀ ਸਮਝਾਉਣ ਤੇ ਸਿਖਾਉਣ ਵਿਚ ਬੜਾ ਸਕੂਨ ਮਿਲਦਾ ਹੈ।

ਸਤਿਗੁਰਾਂ ਦੇ ਬੰਬਈ ਜ਼ਿਆਦਾ ਦੇਰ ਰੁਕਣ ਦਾ ਕਾਰਣ, ਇਕ ਅੜਚਣ ਆ ਗਈ ਸੀ, ਕੁਝ ਸੇਵਾਦਾਰ " ਡਾਕਟਰੀ ਟੈਸਟ" ਵਿਚ ਰਹਿ ਗਏ ਸਨ, ਜਿਸ ਸਮਾ ਲੈ ਲਿਆ।

ਦੂਸਰੀ ਵੱਡੀ ਗੱਲ ਜਾਪਦੀ ਹੈ, ਕਿ ਖੂਹ ਦੇ ਪਾਣੀ ਜੋ ਕਿ 'ਡਰੰਮਾਂ' ਵਿਚ ਭਰਕੇ ਨਾਲ ਲੈ ਕੇ ਜਾਣੇ ਸਨ। ਸ਼ਾਇਦ ਸਮਸਿਆ ਦਾ ਕਾਰਣ ਬਣ ਗਏ। ਬੰਬਈ ਸਮੁੰਦਰ ਦੇ ਕੰਡੇ ਹੋਣ ਕਰਕੇ, ਜ਼ਿਆਦਾ ਤਰ ਖੂਹਾਂ ਦਾ ਪਾਣੀ ਭਾਰੀ ਹੁੰਦਾ ਸੀ, ਪਰ " ਵਰਲੀ" ਦੇ ਇਲਾਕੇ ਜੋ ਕਿ "ਪ੍ਰਭਾ ਦੇਵੀ" ਤੋਂ ਲਗਭਗ ਚਾਰ ਜਾਂ ਪੰਜ ਮੀਲ ਦੱਖਣ ਦੇ ਪਾਸੇ, ਮਹਾਲਕਸ਼ਮੀ ਰੇਸ ਕੋਰਸ ਨੂੰ ਜਾਂਦਿਆ ਰਾਹ ਵਿਚ ਪੈਦਾ ਸੀ ਖੂਹ ਦਾ ਪਾਣੀ ਮਿੱਠਾ ਸੀ ਅਤੇ ਠੀਕ ਸੀ।

ਆਖਰ ਸਭ ਕੰਮ ਸਿਰੇ ਚੜ੍ਹ ਗਏ। ਇਸ ਵਿਚ ਸ. ਸ਼ਮਸ਼ੇਰ ਸਿੰਘ ਜੀ ਨੇ ਬੜਾ ਹਿੱਸਾ ਪਾਇਆ। ਆਪ ਜਹਾਜ਼ਾਂ ਦੀ ਗੋਦੀ ਵਿਚ ਕੰਮ ਕਰਦੇ ਸਨ ਤੇ ਬੜਾ ਦਬਦਬਾ ਰਖਦੇ ਹਨ, ਸਾਰਾ ਇੰਤਜ਼ਾਮ ਬੜੀ ਹੀ ਸੁਚੱਜਤਾ ਨਾਲ ਹੋ ਗਿਆ। ਸ੍. ਸ਼ਮਸ਼ੇਰ ਸਿੰਘ ਸਤਿਗੁਰਾਂ ਜੀ ਦੇ ਬਹੁਤ ਨਜ਼ਦੀਕੀ ਸਨ। ਇਸੇ ਸਮਾਗਮ ਵਿਚ ਮੈਨੂੰ ਅਨਜਾਣ ਪੁਣੇ ਵਿਚ 'ਨਾਮਦਾਨ' ਬਖਸ਼ਿਆ ਗਿਆ। ਲੰਗਰ ਦੀ ਸੇਵਾ ਕਰਨ ਦੀ ਸ਼ੁਰੂਆਤ ਹੋਈ। ਧੜੱਲੇ (ਹੋਲੇ) ਦੇ ਦੀਵਾਨ ਦਾ ਪਹਿਲਾ ਆਨੰਦ ਮਾਣਿਆ। ਸੇਵਾ ਭਾਉ ਦਾ ਬੀਜ ਪਿਆ, ਸੇਵਾ ਤੇ ਸੰਗਤ ਕਰਨ ਦੀ ਸ਼ੁਰੂਆਤ ਹੋਈ।

ਹੁਣ ਕੁਝ ਖਾਸ ਜ਼ਿਕਰ ਕਰਨ ਨੂੰ ਵੀ ਮਨ ਕਰਦਾ ਹੈ। ਸੇਵਾਦਾਰ ਜੋ ਸਤਿਗੁਰਾਂ ਲਈ ਆਈ ਭੇਟਾ ਨੂੰ ਲੈ ਕੇ ਇਕ ਥੈਲੀ ਵਿਚ ਪਾਉਂਦਾ ਸੀ, ਦਸਦੇ ਹਨ ਕਿ ਪੜ੍ਹੇ ਲਿਖੇ ਨਹੀਂ ਸਨ, ਜਦੋਂ ਕਿਸੇ ਗੁਰਮੁਖ ਸਤਿਗੁਰਾਂ ਅੱਗੇ ਅਰਦਾਸ ਕਰਨੀ ਤਾਂ ਉਹ ਉਹੋ ਹੀ ਥੈਲਾ ਗੁਰਮੁਖ ਜਾਂ ਬੀਬੀ ਅੱਗੇ ਕਰ ਦੇਣਾ ਭਾਵ ਆਪ ਹੀ ਹੱਥ ਪਾ ਕੱਢ ਲਉ। ਇਸ ਸੇਵਾ ਨੇ ਵੀ ਬਹੁਤ ਪ੍ਰਭਾਵਿਤ ਕੀਤਾ ਤੇ ਅਮਿਟ ਛਾਪ ਛੱਡੀ।

ਜਿਸ ਕਿਸੇ ਗੁਰਮੁਖ ਕੋਲੋਂ ਕੁਝ 'ਭੁਲ' ਹੋ ਜਾਏ ਤਾਂ ਬਖਸ਼ਾਉਣ ਲਈ ਹੱਥ ਜੋੜ ਸਤਿਗੁਰਾਂ ਅੱਗੇ ਬੇਨਤੀ ਕਰਦਾ ਸੀ, ਸਤਿਗੁਰੂ ਜੀ ਬੜੇ ਸਹਿਜ ਸੁਭਾ ਨਾਲ ਮੁਸਕਰਾ ਦਿੰਦੇ ਅਤੇ 'ਨਾਮ' ਜਪਣ ਲਈ ਆਖਦੇ "ਆਪੇ ਹੀ ਭੁਲ ਬਖ਼ਸ਼ੀ ਜਾਏਗੀ ਨਾਮ ਜਪਿਆ ਕਰੋ।" ਬਹੁਤ ਹੀ ਦਿਲ ਦੀ ਗਹਿਰਾਈ ਤਕ ਇਹ ਗੱਲ, ਇਕ ਬਹੁਤ ਸਾਧਾਰਨ ਮਾਲੀ ਹਾਲਤ ਰਖਣ ਵਾਲੇ ਸਿੰਘ ਲਈ, ਡੂੰਘੀ ਉਤਰ ਜਾਂਦੀ ਸੀ। ਸਤ ਵਚਨ ਆਖ ਉਸਦਾ ਜੀਵਨ ਧੰਨ ਹੋ ਜਾਂਦਾ, ਇਕ ਲਗਨ ਵਾਲੇ ਪਾਸੇ ਲੱਗ, ਸੱਚਾ ਸੁੱਚਾ ਜੀਵਨ ਜਗਨ ਦੀ ਆਸ ਵੀ ਵੱਧ ਜਾਂਦੀ।

ਸਰੀਰਕ ਸਫਾਈ ਕਰਨ ਦਾ ਉਹ ਵੀ ਅੰਮ੍ਰਿਤ ਵੇਲੇ ਉਠ ਕੇ, ਨਾਮ ਸਿਮਰਨ ਕਰਨਾ, ਮਨੋ ਵੀ ਸਾਫ-ਸੁਥਰੇ ਰਹਿਣ ਦੀ ਭਾਵਨਾ ਉਸ ਵੇਲੇ ਬੰਬਈ ਦੇ ਸਿੰਘਾ ਨੇ ਅਪਨਾਈ। ਅੱਜ ਸਮਾਂ ਬਹੁਤ ਬਦਲ ਗਿਆ ਹੈ ਪਰ ਕੁਝ ਪਰਿਵਾਰਾਂ ਤੇ ਅੱਜ ਵੀ ਅਸਰ ਤੇ ਯਾਦਗਾਰ ਹੈ।

ਇਸ ਲੇਖ ਲਈ ਜਾਣਕਾਰੀ ਇਕੱਠੀ ਕਰਦਿਆਂ ਦੋ ਵਾਰੀ ਬੰਬਈ ਜਾਣਾ ਪਿਆ। ਬਜ਼ੁਰਗਾਂ ਅਤੇ ਜਾਣਕਾਰਾਂ ਬੜੀ ਸਹਾਇਤਾ ਕੀਤੀ। ਪਾਰਵਾਰਿਕ ਖਿੱਚੀਆਂ ਫੋਟੂਆ ਵੀ ਬਹੁਤ ਸਨ, ਪਰ ਸਮੇਂ ਸਮੇਂ ਆਪਣੇ ਆਪ ਦੀਆਂ ਫੋਟੂ ਸਤਿਗੁਰਾਂ ਨਾਲ ਦੇਖ ਕਈ ਸਜਣ ਪਰਿਵਾਰ ਕੋਲੋਂ ਲੈ ਗਏ। ਜਿਸ ਦਾ ਵੇਰਵਾ ਨਹੀਂ ਮਿਲ ਸਕਿਆ।

# ਮੈਂ ਅਤੇ ਮੇਰੇ ਪਿੰਡ ਦੇ ਲੋਕ—(੧)

*—ਨਿੰਦਰ ਘੁਗਿਆਣਵੀ*

ਕਿਧਰੇ ਵੀ ਹੋਵਾਂ ਪਿੰਡ ਚੁੰਬਕ ਦੀ ਤਰ੍ਹਾਂ ਆਪਣੀ ਤਰਫ਼ ਖਿੱਚਦਾ ਰਹਿੰਦਾ ਹੈ। ਜਦ ਵਿਦੇਸ਼ ਜਾਂਦਾ ਹਾਂ ਤਦ ਵੀ ਨਿੱਤ ਵਾਕਣ ਸੁਫਨੇ ਵਿੱਚ ਪਿੰਡ ਪਰਤ ਆਉਂਦਾ ਹਾਂ। ਪਿਛੇ ਜਿਹੇ ਗੁਰਦਾਸ ਮਾਨ ਜਦ ਗਾ ਰਿਹਾ ਸੀ :

ਮੁੜ ਮੁੜ ਯਾਦ ਸਤਾਵੇ, ਪਿੰਡ ਦੀਆਂ ਗਲੀਆਂ ਦੀ

ਤਾਂ ਉਹਨੀਂ ਦਿਨੀਂ ਅਮਰੀਕਾ ਵਿੱਚ ਸਾਂ। ਗੀਤ ਸੁਣਕੇ ਪਿੰਡ ਨਾਲ ਨਾਤਾ ਹੋਰ ਵੀ ਨਿੱਘਾ ਤੇ ਨੇੜਲਾ ਹੁੰਦਾ ਜਾਪਿਆ। ਰਹਿ-ਰਹਿ ਕੇ ਪਿੰਡ ਚੇਤੇ ਆਉਣ ਲੱਗਿਆ, ਘਰ, ਸਕੂਲ, ਗਲੀਆਂ, ਛੱਪੜ, ਟੋਭੇ, ਮੋੜ, ਚੌਕ, ਰੂੜੀਆਂ, ਰੁੱਖ ਤੇ ਗਹੀਰੇ।

ਮੈਂ ਆਪਣੇ ਪਿੰਡ ਦੇ ਲੋਕਾਂ ਨੂੰ ਹਰ ਵੇਲੇ ਭੋਲੇ-ਭਾਲੇ, ਸਿੱਧੜ ਤੇ ਸਾਫ਼-ਦਿਲੇ ਦੇਖਿਆ ਹੈ। ਮੇਰੇ ਪਿੰਡ ਦੇ ਵਸਨੀਕ ਹਰ ਤਰ੍ਹਾਂ ਦੀਆਂ ਬੁਰੀਆਂ ਵਹਿਬਤਾਂ ਤੋਂ ਪਰੇ ਹੀ ਰਹੇ ਹਨ।

ਜਦ ਮੈਂ ਤੂੰਬੀ ਨਾਲ ਗਾਉਣਾ ਸ਼ੁਰੂ ਕੀਤਾ ਤਾਂ ਪਿੰਡ ਦੇ ਲੋਕੀ ਬੜੇ ਖੁਸ਼ ਹੋਏ ਸਨ। ਮੈਂ ਤੂੰਬੀ ਦੇ ਬਾਬਾ ਬੋਹੜ ਉਸਤਾਦ ਲਾਲ ਚੰਦ ਯਮਲਾ ਜੱਟ ਦਾ ਸ਼ਾਗਿਰਦ ਹੋ ਗਿਆ ਸਾਂ, ਲੋਕੀਂ ਗੱਲਾਂ ਕਰਦੇ, ਖੁਸ਼ ਹੁੰਦੇ, "ਲਓ ਬਈ ਪਿੰਡ ਦਾ ਨਾਉਂ ਕਢੂਗਾ ਦੂਰ ਦੂਰ ਤੀਕ।" ਪਿੰਡ ਦੇ ਲੋਕ ਮੈਨੂੰ ਗਾਉਂਦੇ ਵੇਲੇ ਰੁਪੱਈਆ-ਰੁਪੱਈਆ, ਦੋ-ਦੋ ਰੁਪਈਏ, ਕੋਈ ਪੰਜ-ਪੰਜ ਦੇ ਕੇ ਹੌਸਲਾ ਅਫਜਾਈ ਕਰਦੇ, ਇਉਂ ਮੇਰੇ ਮੂਹਰੇ ਗਾਉਣ ਸਮੇਂ ਰੁਪੱਈਆਂ ਦੀ ਢੇਰੀ ਲੱਗ ਜਾਂਦੀ। ਅਕਸਰ ਹੀ ਪਿੰਡ ਵਿੱਚ ਜਾਂ ਲਾਗੇ-ਚਾਗੇ ਦੇ ਪਿੰਡਾਂ ਵਿੱਚ ਕੋਈ ਖੁਸ਼ੀ ਦਾ ਮੌਕਾ, ਮੇਲਾ ਜਾਂ ਸਮਾਰੋਹ ਹੁੰਦਾ ਤਾਂ ਮੈਂ ਉਥੇ ਤੂੰਬੀ ਟੁਣਕਾਉਂਦਾ, ਉਸਤਾਦ ਯਮਲਾ ਜੱਟ ਦੇ ਨਗ਼ਮੇ ਗਾਉਂਦਾ। ਕਈ "ਨਿੰਨ੍ਹੀ ਯਮਲਾ" ਆਖਣ ਲੱਗ ਪਏ।

ਪਿੰਡ ਵਿਚੋਂ ਮਜ਼ਬੀ ਸਿੱਖਾਂ ਦਾ ਮੁੰਡਾ ਘੁੱਗੀ ਮੇਰੇ ਨਾਲ ਢੋਲਕੀ ਵਜਾਂਦਾ ਤੇ ਬੌਰੀਆ ਸਿੱਖ ਬਾਬਾ ਕੇਹਰਾ ਚਿਮਟਾ ਛਣਕਾਂਦਾ। ਇਕ ਵਾਰ, ਅਸੀਂ ਲਾਗਲੇ ਪਿੰਡ ਗਾਉਣ ਲਈ ਗਏ। ਗਰਮੀਆਂ ਦੇ ਦਿਨ ਸਨ। ਅਨੰਦ-ਕਾਜ ਮੌਕੇ ਮੈਂ ਸਿੱਖਿਆ ਗਾਈ, "ਮੈਨੂੰ ਹੱਸ ਕੇ ਤੋਰੀਂ ਵੇ, ਬਾਬੁਲਾ ਮੇਰੀ ਵਾਟ ਲੰਮੇਰੀ।" ਇਕੱਠ ਥੋੜ੍ਹਾ ਹੀ ਸੀ। ਰੁਪੱਈਏ ਕੋਈ ਖਾਸ ਨਾ, ਕੇਵਲ ੧੯ ਰੁਪਏ ਬਣੇ। ਇਤਨੇ ਕੁ ਹੀ ਬੰਦੇ-ਬੁੜੀਆਂ ਸਨ, ਸਭ ਨੇ ਨਹੀਂ, ਵਿਚੋਂ-ਵਿਚੋਂ ਹੀ ਰੁਪੱਈਆ-ਰੁਪੱਈਆ ਦਿੱਤਾ ਸੀ। ਸਮਾਪਤੀ ਪਿਛੋਂ ਜਦ ਤੁਰੇ ਤਾਂ ਬਾਬਾ ਕੇਹਰਾ ਆਪਣੀ ਜੁੱਤੀ ਭਾਲਦਾ ਫਿਰੇ। ਜੁੱਤੀ ਕਾਹਦੀ ਲਭਣੀ ਸੀ। ਕੋਈ ਪਾ ਕੇ ਤੁਰ ਗਿਆ ਸੀ। ਬਾਬਾ ਆਖੇ, "ਮੇਰੇ ਪੈਰ ਮਚਦੇ ਆ, ਚੱਲ ਮੰਡੀਉਂ ਜੁੱਤੀ ਲੈਂਦੇ ਨਵੀਂ।" ਮੈਂ ਆਖਿਆ, "ਜੁੱਤੀ ਕਿਥੋਂ ਲੈ ਦਿਆਂ ਮੈਂ ? ਰੁਪੱਈਏ ਤਾਂ ਸਿਰਫ ਉੱਨੀ ਬਣੇ ਐਂ। ਜੁੱਤੀ ਸੌ ਤੋ ਘੱਟ ਨਹੀਂ ਆਉਣੀ।"

ਬਾਬਾ ਕੇਹਰ ਨੰਗੇ ਪੈਰੀਂ ਮੇਰੇ ਨਾਲ ਪਿੰਡ ਆਇਆ। ਮੈਨੂੰ ਉਸ ਉਤੇ ਤਰਸ ਵੀ ਆਇਆ ਸੀ ਪਰ ਮੈਂ ਕੁਝ ਕਰਨੋਂ ਅਸਮਰੱਥ ਸਾਂ।

ਮੇਰੇ ਪਿੰਡ ਦੇ ਲੋਕ ਜਦ ਮੈਨੂੰ ਟੈਲੀਵੀਜ਼ਨ ਉੱਤੇ ਦੇਖਦੇ ਨੇ, ਜਾਂ ਅਖਬਾਰਾਂ ਵਿਚੋਂ ਫੋਟੋ, ਤਾਂ ਘਰ ਆਣ ਕੇ ਮਾਂ-ਪਿਉ ਨੂੰ ਵਧਾਈਆ ਦਿੰਦੇ ਨਹੀਂ ਥਕਦੇ। ਗਾਹੇ-ਬਗਾਹੇ ਰਾਹ-ਖਹਿੜੇ ਮਿਲ-ਮਿਲ ਕੇ ਜੱਫੀਆਂ ਪਾਉਂਦੇ ਤੇ ਹੱਲਾਸ਼ੇਰੀ ਦਿੰਦੇ ਲੋਕ ਮੈਨੂੰ ਘਰ ਦੇ ਜੀਆਂ ਵਾਂਗ ਹੀ ਲੱਗੇ ਹਨ। ਮੈਂ ਸਾਰੀ ਖ਼ੈਰਾਤ ਆਪਣੇ ਪਿੰਡ ਦੇ ਲੋਕਾਂ ਦੀ ਹੀ ਮੰਨਦਾ ਹਾਂ। ਜਿਨ੍ਹਾਂ ਹਰ ਵੇਲੇ ਮੇਰੀ ਖ਼ੈਰ ਮੰਗੀ ਹੈ।

ਸਾਡੇ ਪਿੰਡ ਇਕ ਮਹੰਤ ਜੀ ਹਨ। ਉਹਨਾਂ ਦਾ ਡੇਰਾ ਵੀ ਹੈ ਬਹੁਤ ਵੱਡਾ। ਜ਼ਮੀਨ-ਜਾਇਦਾਦ ਵੀ ਖੁੱਲ੍ਹੀ-ਡੁੱਲ੍ਹੀ ਹੈ ਤੇ ਸੰਤ ਜੀ ਬੜੇ ਸਾਊ ਸੁਭਾਅ ਹਨ। ਉਹਨਾਂ ਦੇ ਡੇਰੇ ਉਤੇ ਛੇ ਮਹੀਨੇ ਪਿਛੋਂ ਮੇਲਾ ਲਗਦਾ ਹੈ। ਰਾਜਸਥਾਨ ਤੇ ਹਰਿਆਣੇ ਵਿਚੋਂ ਹੀ ਬਹੁਤੀਆਂ ਸੰਗਤਾਂ ਆਉਂਦੀਆਂ ਹਨ। ਚਾਲੀ-ਪੰਜਾਹ ਸੇਵਾਦਾਰ ਤਾਂ ਨਿਤ ਵਾਂਗ ਹੀ ਖੇਤਾਂ ਵਿੱਚ ਤੇ ਡੇਰੇ ਵਿੱਚ ਸੇਵਾ ਕਰਦੇ ਦਿਸਦੇ ਹਨ। ਸੰਤ ਜੀ ਨਾਲ ਮੇਰਾ ਉਦੋਂ ਤੋਂ ਤਿਹੁ-ਮੋਹ ਹੈ, ਜਦ ਮੈਂ ਹਾਲੇ ਬਚਪਨੇ ਵਿਚ ਹੀ ਸਾਂ। ਸੰਤ ਜੀ ਦਾ ਲੜਕਾ ਵੀ (ਮੇਰਾ ਹਾਣੀ) ਮੇਰੇ ਨਾਲ ਦਸਵੀਂ ਤੀਕ ਪੜ੍ਹਿਆ। ਮੈਂ ਡੇਰੇ ਉਤੇ ਮੇਲੇ ਮੌਕੇ ਤੂੰਬੀ ਲੈ ਕੇ ਗਾਉਂਦਾ ਹੁੰਦਾ :

ਡੇਰੇ ਵਾਲਿਆ ਫ਼ਕੀਰ ਬਾਬਾ ਮਿਹਰ ਕਰਦੇ
ਮੇਰੀ ਲਿਖੀ ਏ ਛਟਾਂਕੀ ਪੂਰੀ ਸੇਰ ਕਰਦੇ

ਸੰਗਤਾਂ ਨੋਟਾਂ ਦਾ ਮੀਂਹ ਬਰਸਾਉਂਦੀਆਂ। ਸੰਤ ਜੀ ਮੇਰੇ ਨਾਲ ਮੋਹ ਕਰਦੇ ਮਖੌਲ ਵੀ ਕਦੀ-ਕਦੀ ਕਰ ਲੈਂਦੇ। ਜਿਥੇ ਅਸੀਂ ਪੜ੍ਹਦੇ ਸਾਂ, ਸਕੂਲ ਵੀ ਸੰਤ ਜੀ ਦੇ ਡੇਰੇ ਦੇ ਨਾਲ ਹੀ ਸੀ ਬਿਲਕੁਲ। ਡੇਰੇ ਤੇ ਸਕੂਲ ਦੇ ਵਿਚਕਾਰ ਸਿਰਫ ਸਕੂਲ ਦੀਆਂ ਗਰਾਊਂਡਾਂ ਹੀ ਸਨ। ਇਹ ਗਰਾਊਂਡਾਂ ਸੰਤ ਜੀ

ਵਰਤਦੇ, ਜਾਂ ਪੰਚਾਇਤ ਉਹਨਾਂ ਨੂੰ ਠੇਕੇ ਤੇ ਚਾੜ੍ਹ ਦਿੰਦੀ। ਸੰਤਾਂ ਨੂੰ ਉਹਨਾਂ ਗਰਾਊਂਡਾਂ ਦੀ ਬੜੀ ਭਾਰੀ ਸਹੂਲਤ ਸੀ, ਮੇਲਾ ਭਰ ਜਾਂਦਾ, ਸੰਗਤਾਂ ਦੂਰ-ਦੂਰ ਤੀਕ ਬਹਿੰਦੀਆਂ। ਦਰੱਖਤਾਂ ਹੇਠਾਂ ਲੋਕ ਚਾਦਰੇ ਵਿਛਾ ਕੇ ਸੌਂ ਜਾਂਦੇ। ਆਪਣੇ ਵਹੀਕਲ ਵੀ ਖਲਿਹਾਰਦੇ। ਉੱਥੇ ਹੀ ਖੇਡਾਂ ਵੀ ਹੁੰਦੀਆਂ। ਸਕੂਲ ਵਾਲੇ ਉਹਨਾਂ ਗਰਾਊਂਡਾਂ ਦੀ ਉੱਕਾ ਹੀ ਨਹੀਂ ਵਰਤੋਂ ਕਰਦੇ ਸਨ। ਸਕੂਲ ਦਾ ਉੱਧਰ ਧਿਆਨ ਹੀ ਨਹੀਂ ਸੀ। ਮੇਲੇ ਪਿਛੋਂ ਕਈ-ਕਈ ਮਹੀਨੇ ਸਕੂਲ ਵਿਚੋਂ ਗੰਦ ਨਾ ਮੁਕਦਾ। ਦੁਕਾਨਾਂ ਵਾਲੇ ਗੰਦ ਖਿਲਾਰਦੇ, ਪਕੌੜਿਆਂ ਤੇ ਜਲੇਬੀਆਂ ਨਾਲ ਲਿਬੜੇ ਕਾਗਜ਼ਾਂ ਦੇ ਢੇਰ ਉਡਦੇ ਰਹਿੰਦੇ। ਭੱਠੀਆਂ ਬਣਾਉਣ ਲਈ ਵਰਤੀਆਂ ਸਕੂਲ ਦੀਆਂ ਕੰਧਾਂ ਉਤੋਂ ਲਾਹ ਕੇ ਇੱਟਾਂ ਕਾਲੀਆਂ ਹੋਈਆਂ ਏਧਰ-ਉਧਰ ਖਿੰਡੀਆਂ ਰਹਿੰਦੀਆਂ। ਕਈ ਲੋਕ ਸਕੂਲ ਵਿੱਚ ਹੀ ਜੰਗਲ-ਪਾਣੀ ਬੈਠ ਜਾਂਦੇ, ਮੁਸ਼ਕ ਮਾਰਦੀ ਭੱਠੀਆਂ ਦੀ ਸੁਆਹ ਸਿਵਿਆਂ ਦਾ ਭੁਲੇਖਾ ਪਾਉਂਦੀ।

ਪਿੰਡ ਦੇ ਕਿਸੇ ਬੰਦੇ ਨੇ ਸੰਤਾਂ ਨੂੰ ਆਖਿਆ, "ਸਕੂਲ ਵਿੱਚ ਪਾਣੀ ਦਾ ਨਲਕਾ ਈ ਲਗਾ ਦੇਵੋ।" ਸੰਤ ਬੋਲੇ, "ਸਾਨੂੰ ਕੀ? ਚਾਹੇ ਸਾਰੇ ਪਿੰਡ ਦੇ ਜੁਆਕ ਤਿਹਾਏ ਮਰ ਜਾਣ....ਸਾਡੇ ਤਾਂ ਸ਼ਹਿਰ ਪੜ੍ਹਦੇ ਹਨ।" ਮੈਂ ਇਹ ਗੱਲ ਸੁਣੀ ਤਾਂ ਬੜੀ ਭੈੜੀ ਲੱਗੀ। ਸੋਚਿਆ ਸੰਤ ਜੀ ਇਹੋ-ਜਿਹੇ ਕੌੜੇ ਬੋਲ ਕਦੋਂ ਤੋਂ ਬੋਲਣ ਲੱਗ ਪਏ ਹਨ। ਸੰਤਾਂ ਦਾ ਕਸੂਰ ਘੱਟ ਸੀ: ਪਿੰਡ ਦੀ ਪਾਰਟੀਬਾਜ਼ੀ ਹੋਣ ਕਾਰਨ ਸੰਤ ਉਹਨਾਂ ਉਤੇ ਖਿਝੇ ਹੋਏ ਈ ਇਉਂ ਆਖ ਬੈਠੇ ਸਨ।

ਸੰਤਾਂ ਨਾਲ ਮੇਰੇ ਸਬੰਧ ਪਹਿਲਾਂ ਜਿਹੇ ਹੀ ਚੰਗੇ ਚਲੇ ਆ ਰਹੇ ਸਨ। ਪਰ ਅੰਦਰੋਂ-ਅੰਦਰੀਂ ਮੈਨੂੰ ਇਸ ਗੱਲ ਦਾ ਗਿਲਾ ਸੀ ਕਿ ਸੰਤ ਜੀ ਸਕੂਲ ਦੀ ਏਨੀ ਜ਼ਮੀਨ ਵਰਤਦੇ ਹਨ। ਮੇਲੇ ਉਤੇ ਏਨਾਂ 'ਅੰਨ੍ਹਾ ਪੈਸਾ" ਇਕੱਠਾ ਹੁੰਦਾ ਹੈ, ਪਿੰਡ ਦੇ ਲੋਕਾਂ, ਪਾਰਟੀਬਾਜ਼ੀ ਖਤਮ ਕਰਨ ਲਈ ਸੰਤ ਜੀ ਨੂੰ ਸਰਪੰਚ ਬਣਾਇਐ ਤੇ ਇਹ ਫਿਰ ਵੀ ਪਿੰਡ ਦਾ ਭਲਾ ਨਹੀਂ ਕਰ ਸਕੇ ਹਨ। ਸੰਤ ਤਾਂ ਸਭ ਦਾ ਭਲਾ ਚਾਹੁੰਦੇ ਹਨ। ਜਿਥੇ ਵਸਦੇ ਹਨ, ਉਨ੍ਹਾਂ ਦਾ ਖਾਸ ਕਰ ਭਲਾ ਚਾਹੁੰਣਾ ਚਾਹੀਦੈ। ਪਰ ਮੈਂ ਪਿੰਡ ਦੇ ਮਾਮਲਿਆਂ ਤੋਂ ਆਪਣੇ ਆਪ ਨੂੰ ਬਹੁਤ ਪਰ੍ਹੇ ਹੀ ਰੱਖ ਕੇ ਤੁਰ ਰਿਹਾ ਸਾਂ। ਮੈਨੂੰ ਮੇਰੇ ਸਾਰੇ ਪਿੰਡ ਦੇ ਲੋਕ ਇਕੋ-ਜਿਹੇ ਹੀ ਲਗਦੇ ਸਨ, ਸਾਂਝੇ-ਸਾਂਝੇ, ਆਪਣੇ-ਆਪਣੇ, ਪਿਆਰੇ-ਪਿਆਰੇ ਤੇ ਸਿੱਧੜ-ਸਾਦੇ।

ਸੰਤ ਜੀ ਹਰ ਛੇ ਮਹੀਨੇ (ਮੇਲੇ ਪਿਛੋਂ) ਖੁੱਲ੍ਹੇ ਪੈਸੇ ਖਰਚਦੇ, ਪਿਛੋਂ ਜ਼ਮੀਨ ਖਰੀਦਦੇ। ਟਿੱਬਿਆਂ ਵਾਲੀ ਜ਼ਮੀਨ ਵੀ ਲੈਣ ਤੋਂ ਉਹ ਗੁਰੇਜ ਨਾ ਕਰਦੇ। ਬਾਅਦ ਵਿੱਚ ਉਹ ਜ਼ਮੀਨ ਵਿਚੋਂ ਆਪਣੇ ਸੇਵਾਦਾਰਾਂ ਰਾਹੀਂ ਟਿੱਬਾ ਚੁਕ-ਚੁਕ ਕੇ ਪਿੰਡ ਦੇ ਉੱਚੇ-ਨੀਵੇਂ ਥਾਵਾਂ ਵਿੱਚ ਭਰਤ ਪਾ ਦਿੰਦੇ। ਇਉਂ ਗਲੀਆਂ ਤੇ ਹੋਰ ਥਾਵਾਂ ਉੱਚੀਆਂ ਹੋ ਜਾਂਦੀਆਂ ਤੇ ਘਰ ਹੋਰ-ਹੋਰ ਨੀਵੇਂ ਹੋਈ ਜਾਂਦੇ। ਬਹੁਤ ਸਾਰੇ ਲੋਕਾਂ ਦੇ ਘਰਾਂ ਦੀ ਇਉਂ ਹੀ ਉਹਨਾਂ 'ਡੰਡ' ਲਾਹ ਸੁੱਟੀ ਸੀ। ਪਰ 'ਤਗੜੀ ਆਸਾਮੀ' ਹੋਣ ਕਾਰਨ ਕੋਈ ਨਹੀਂ ਸੀ ਬੋਲਦਾ। ਸੰਤਾਂ ਨੇ ਪਿੰਡ ਵਿੱਚ ਕਾਫੀ ਸਾਰੀਆਂ ਥਾਵਾਂ ਉਤੇ ਭਰਤੀ ਪਾ ਕੇ ਉਹਨਾਂ ਨੂੰ ਵਰਤੋਂ-ਯੋਗ ਬਣਾਇਆ।

ਮੇਰੇ ਘਰ ਦੇ ਬਿਲਕੁਲ ਸਾਹਮਣੇ ਹੀ ਸੰਤਾਂ ਨੇ ਜਗ੍ਹਾ ਮੁੱਲ ਲੈ ਲਈ ਸੀ। ਉਹਨਾਂ ਦਾ ਘਰ, ਖੇਤ ਤੇ ਡੇਰਾ ਇਥੋਂ ਬੜੀ ਦੂਰ ਪੈਂਦਾ ਸੀ। ਚਾਰ ਕੁ ਮਰਲੇ ਦੀ ਥਾਂ ਮੈਂ ਵੀ ਵਰਤਦਾ ਸਾਂ, ਜੋ ਕਿਸੇ ਰਿਕਾਰਡ ਵਿੱਚ ਨਹੀਂ ਸੀ ਆਉਂਦੀ। ਜਿਵੇਂ ਕਿਸੇ ਦਾ ਕਬਜ਼ਾ ਸੀ ਉਵੇਂ ਹੀ ਸੀ। ਸਾਡਾ ਉਸ ਥਾਂ ਉਤੇ ਲਗਪਗ ੪੦ ਸਾਲਾਂ ਤੋਂ ਕਬਜ਼ਾ ਸੀ ਤੇ ਉਥੇ ਸਾਡੇ ਪਸ਼ੂ ਖਲੋਂਦੇ, ਰੂੜੀ ਲਗਦੀ। ਸੰਤਾਂ ਨੇ ਮੁੱਲ ਲਈ ਥਾਂ ਵਲਦਿਆਂ ਹੀ ਉਹ ਵੀ ਚਾਰ ਮਰਲੇ ਵਿਚੇ ਵਲ ਲਏ। ਰੂੜੀ ਉਹਨੀਂ-ਦਿਨੀਂ ਅਸੀਂ ਖੇਤ ਸੁੱਟ ਆਏ ਸਾਂ ਤੇ ਗਾਂ-ਮੱਝ ਘਰ ਦੇ ਅੰਦਰ ਖਲੋਤੀਆਂ ਸਨ। ਘਰ ਭੀੜਾਂ ਹੋਣ ਕਾਰਨ ਪਸ਼ੂਆਂ ਦਾ ਅੰਦਰ ਖਲੋਣਾ ਕਾਫੀ ਔਖਾ ਸੀ। ਪਰ ਰਾਤ ਵੇਲੇ ਅਸੀਂ ਚੋਰਾਂ ਤੋਂ ਡਰਦੇ ਪਸ਼ੂਆਂ ਨੂੰ ਅੰਦਰ ਲਿਆ ਬੰਨ੍ਹਦੇ।

ਜਦ ਸੰਤਾਂ ਕੋਲ ਮੈਂ ਜਾ ਬੇਨਤੀ ਕੀਤੀ, "ਬਾਬਾ ਜੀ, ਕਿਰਪਾ ਕਰੋ, ਉਹ ਥਾਂ ਤਾਂ ਸਾਡੀ ਐ, ਤੁਸੀਂ ਕਿਉਂ ਵਲ ਲਈ ਐ। ਅਸੀ ਕਿੱਧਰ ਜਾਂਵਾਂਗੇ ?'

ਸੰਤਾਂ ਮੈਨੂੰ ਗਲਵਕੜੀ ਵਿੱਚ ਲੈ ਲਿਆ, "ਓ ਕਲਾਕਾਰਾ, ਤੂੰ ਤਾਂ ਮੇਰਾ ਪੁੱਤ ਐਂ। ਮੇਰੇ ਕੀ ਕੰਮ ਐ ਤੇਰੀ ਥਾਂ ? ਮੈਂ ਤੇ ਮੁੱਲ ਲਈ ਵੀ ਤੇਰੇ ਲਈ ਛਡਣੀ ਆਂ। ਕੇਰਾਂ ਵਲ ਕੇ ਭਰਤੀ ਪਾ ਕੇ ਕੰਧਾਂ ਕਢ ਲੈਣ ਦੇਹ, ਤੈਨੂੰ ਤਾਂ ਬਣੀ-ਬਣਾਈ ਵਧੀਆ ਹਵੇਲੀ ਮਿਲ ਜਾਣੀ ਐਂ ਪੁੱਤ ਮੇਰਿਆ ਫ਼ਿਕਰ ਨਾ ਕਰ ਕਿਸੇ ਗੱਲੋਂ।"

ਮੈਂ ਬਾਗੋਬਾਗ ਹੋ ਗਿਆ ਸੰਤਾਂ ਮੂੰਹੋਂ ਬਚਨ ਸੁਣਕੇ। ਸੋਚਣ ਲੱਗਿਆ, "ਸੰਤ ਮਿਹਰਬਾਨ ਹੋ ਗਏ ਹਨ। ਧੰਨ-ਧੰਨ ਹੋ ਜਾਏਗੀ। ਏਨੀ ਖੁੱਲ੍ਹੀ ਹਵੇਲੀ ਮੈਂ ਕਿੰਜ ਵਰਤਾਂਗਾ....ਵਾਹ ਬਈ ਸੰਤੋ......ਬਲਿਹਾਰੇ ਜਾਵਾਂ.......।"

ਮੈਂ ਖੁਸ਼ੀ ਨਾਲ ਚੁੱਪ ਹੋ ਗਿਆ। ਭਰਤੀ ਪਾਈ ਗਈ, ਦਸ ਫੁੱਟ ਉੱਚੀਆਂ ਕੰਧਾਂ ਕੱਢੀਆਂ ਗਈਆਂ। ਰੁੱਖ ਲਾਏ ਗਏ। ਦਰਵਾਜ਼ੇ ਜੜੇ ਗਏ। ਮੈਂ ਉਡੀਕ ਰਿਹਾ ਸਾਂ, ਸੰਤਾਂ ਵਲੋਂ ਚਾਬੀ ਕਦੋਂ ਮਿਲੇਗੀ ? ਉਡੀਕ ਨਾ ਮੁੱਕੀ। ਸੰਤਾਂ ਨਾਲ ਗੱਲ ਕੀਤੀ, ਉਹਨਾਂ ਮੁੱਖੋਂ ਫੁਰਮਾਇਆ, "ਕਲਾਕਾਰਾ! ਗੱਲ ਇਉਂ ਐਂ, ਅਸੀਂ ਦਰੱਖਤ ਲਾਏ ਆ। ਪਸ਼ੂ ਉਜਾੜ ਦੇਣਗੇ....ਇਉਂ ਚਾਬੀ ਤਾਂ ਅਸੀਂ ਕਿਸੇ ਨੂੰ ਦੇ ਨਹੀਂ ਸਕਦੇ.......ਗੁੱਸੇ ਹੋ,

ਭਾਵੇ ਰਾਜ਼ੀ ਹੋ।"

ਸੰਤਾਂ ਨੂੰ ਸੁਣ ਮੈਂ ਦੰਗੋ-ਦੰਗ ਰਹਿ ਗਿਆ। ਏਡੇ-ਏਡੇ ਝੂਠ ? ਬੁਚਲਾ-ਬੁਚਲਾ ਕੇ ਕਿਰਪਾ ਕਮਾਲ ਦਾ ਕਰਤੱਬ ਦਿਖਾਇਆ ਏ ਸੰਤਾਂ ਨੇ। ਸੋਚਦਾ-ਸੋਚਦਾ, ਟੁੱਟੇ-ਕਦਮਾਂ ਨਾਲ ਮੈਂ ਘਰ ਪਰਤ ਆਇਆ।

ਕਈ ਦਿਨ ਦਿਲ ਅੱਚਵੀਂ ਮੰਨਦਾ ਰਿਹਾ। ਵਾਰਤਕ ਲੇਖਕ ਤੇ ਲੇਖਕਾਂ ਦੇ ਕਦਰਦਾਨ ਡਾ. ਹਰਕੇਸ਼ ਸਿੰਘ ਸਿੱਧੂ ਫਰੀਦਕੋਟ ਜ਼ਿਲ੍ਹੇ ਦੇ ਐਡੀਸ਼ਨਲ ਡਿਪਟੀ ਕਮਿਸ਼ਨਰ ਬਣ ਕੇ ਆ ਗਏ। ਉਹਨਾਂ ਨਾਲ ਚੰਗਾ ਬਹਿਣ-ਉੱਠਣ ਬਣ ਗਿਆ ਹੋਇਆ ਸੀ। ਇਕ ਦਿਨ ਮੈਂ ਆਖ ਹੀ ਬੈਠਿਆ, "ਜਨਾਬ, ਸਾਡੇ ਪਿੰਡ ਨੂੰ ਵੀ ਕੋਈ ਗੱਫਾ ਦੇ ਦਿਓ....ਗਰਾਂਟ ਨਾਲ ਕੋਈ ਕੰਮ ਕਰ ਲਈਏ.......ਉਹਨਾਂ ਬੇਨਤੀ ਮੰਨਦਿਆਂ ਪੰਚਾਇਤ ਲਈ ਕੁਝ ਫੰਡ ਦੇ ਦਿੱਤਾ। ਇਹ ਕੰਧਾਂ ਦੀ ਉਸਾਰੀ ਲਈ ਸੀ। ਸੋ ਡੇਰੇ ਦੇ ਨਾਲ ਕਰਕੇ ਕੰਧ ਕੱਢ ਦਿੱਤੀ ਗਈ ਤੇ ਇਸ ਪ੍ਰਕਾਰ ਸੰਤਾਂ ਦਾ ਕਬਜ਼ਾ ਸਕੂਲ ਦੀਆਂ ਗਰਾਊਂਡਾਂ ਤੋਂ ਛੁਟ ਗਿਆ। ਪਿੰਡ ਦਾ ਸਰਪੰਚ ਭਾਵੇਂ ਸੰਤਾਂ ਦੀ ਵਿਰੋਧੀ ਪਾਰਟੀ ਦਾ ਮੁੱਖੀ ਸੀ, ਪਰ ਫਿਰ ਵੀ ਉਹ ਚਾਹੁੰਦਾ ਸੀ ਕਿ ਸੰਤਾਂ ਨੂੰ ਕੁਝ ਰਾਹਤ ਦਿੱਤੀ ਜਾਵੇ। ਉਸ ਨੇ ਬਿਨਾ ਕੁਝ ਕਿਸੇ ਦੇ ਪੁੱਛੇ ਤੋਂ ਹੀ ਸਕੂਲ ਦੀ ੫ ਮਰਲੇ ਦੇ ਕਰੀਬ ਥਾਂ ਸੰਤਾਂ ਵਾਲੇ ਪਾਸੇ ਛੱਡ ਦਿੱਤੀ ਤੇ ਕੰਧ ਵਿੱਚ ਆਣ-ਜਾਣ ਲਈ ਗੇਟ ਵੀ ਰਖਵਾ ਦਿੱਤਾ ਛੋਟਾ ਜਿਹਾ। ਇੰਜ ਸੰਤਾਂ ਦੇ ਕਈ ਫਾਇਦੇ ਹੋ ਗਏ ਸਨ। ਇਕ ਤਾਂ ਥਾਂ ਮਿਲ ਗਈ, ਦੂਜਾ ਕੰਧਾਂ ਵਲੀਆਂ ਗਈਆਂ, ਤੀਜਾ ਗੇਟ ਰੱਖਿਆ ਗਿਆ। ਮੈਂ ਕਲਪਿਆ ਬਹੁਤ, ਪਰ ਕੁਝ ਨਾ ਕਰ ਸਕਿਆ। ਸਰਪੰਚ ਦੇ ਇਕਦਮ ਉਲਟ ਨਹੀਂ ਜਾ ਸਕਦਾ ਸਾਂ, ਉਸੇ ਨੂੰ ਹੀ ਪਹਿਲੋਂ ਗਰਾਂਟ ਦਿਲਵਾ ਚੁੱਕਾ ਸਾਂ, ਅਫਸਰਾਂ ਨੇ ਆਖਣਾ ਸੀ, "ਆਂਡੇ ਕਿਤੇ, ਕੁੜ-ਕੁੜ ਕਿਤੇ ?"

ਸਾਡੇ ਪਸ਼ੂ ਘਰ ਅੰਦਰ ਖਲੋਤੇ ਗੋਹਾ ਕਰਦੇ ਤੇ ਕਿੰਨਾ-ਕਿੰਨਾ ਚਿਰ ਮੂਤਦੇ ਰਹਿੰਦੇ। ਲੰਮੀਆਂ-ਲੰਮੀਆਂ ਘਰਾਲਾਂ ਵਿਹੜੇ ਵਿੱਚ ਰੁੜਦੀਆਂ ਤੇ ਰੰਗ-ਬਿਰੰਗੇ, ਗੂੜ੍ਹੇ-ਗੂੜ੍ਹੇ ਨਕਸ਼ੇ ਬਣਾਉਂਦੀਆਂ। ਅਸੀਂ ਕਈ ਵਾਰ ਵਿਹੜੇ ਵਿੱਚ ਰੋਟੀ ਖਾਂਦੇ ਹੁੰਦੇ, ਜਦੋਂ ਪਸ਼ੂ ਮੂਤਦੇ। ਗੋਹੇ ਤੇ ਮੂਤ ਦੀ ਗੰਧ ਨਾਲ ਵਿਹੜਾ ਮਹਿਕਣ ਲਗਦਾ। ਹਾਲੇ ਦਿਨ ਚੜ੍ਹਿਆ ਨਹੀਂ ਸੀ ਹੁੰਦਾ, ਗਾਂ ਰੰਭੂਣ ਲਗ ਪੈਂਦੀ, ਬਾਂ ਬਾਂ....ਮੈਨੂੰ ਖਿਝ ਚੜ੍ਹਨ ਲਗਦੀ। ਬੇਬੇ ਧਾਰਾਂ ਕੱਢਣ ਬੈਠਦੀ ਤਾਂ ਕਿਤੇ ਉਹ ਚੁੱਪ ਕਰਦੀ ਬਾਂ-ਬਾਂ ਕਰਨੋ। ਪਰਾਹੁਣੇ-ਪਰਾਹੁਣੇ ਆ ਜਾਂਦੇ, "ਆਹ ਭਾਈ ਤੁਸੀਂ ਕੀ ਅੰਦਰ ਗੰਦ ਪਾਇਐ। ਪਸ਼ੂਆਂ ਲਈ ਬਾਹਰ ਬਣਾਓ ਜਗਾ.....।"

*(ਚਲਦਾ)*

## ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿੱਚ ਨਾਮਧਾਰੀ ਲਹਿਰ ਬਾਰੇ ਸੈਮੀਨਾਰ

ਗੁਰੂ ਨਾਨਕ ਦੇਵ ਯੂਨੀਵਰਸਿਟੀ ਦੀ ਨਾਮਧਾਰੀ ਗੁਰੂ ਰਾਮ ਸਿੰਘ ਚੇਅਰ ਵੱਲੋਂ 'ਭਾਰਤ ਦੇ ਆਜ਼ਾਦੀ ਸੰਗਰਾਮ ਵਿੱਚ ਨਾਮਧਾਰੀ ਲਹਿਰ ਦਾ ਯੋਗਦਾਨ' ਵਿਸ਼ੇ ਤੇ ਸ਼ੁਰੂ ਹੋਏ ਦੋ ਰੋਜ਼ਾ ਕੌਮੀ ਸੈਮੀਨਾਰ (੨੮-੨੯ ਮਈ ੨੦੦੪) ਨੂੰ ਸੰਬੋਧਨ ਕਰਦਿਆਂ ਸ੍ਰੀ ਐਚ.ਐਸ. ਹੰਸਪਾਲ ਪ੍ਰਦੇਸ਼ ਕਾਂਗਰਸ ਨੇ ਕਿਹਾ ਕਿ ਸਿੱਖਾਂ ਦੀ ਇਸ ਲਹਿਰ (ਨਾਮਧਾਰੀ) ਨੇ ਸੁਤੰਤਰਤਾ ਸੰਗਰਾਮ ਵਿੱਚ ਮਹਤੱਵਪੂਰਨ ਹਿੱਸਾ ਪਾਇਆ ਸੀ ਪਰ ਅੰਗਰੇਜ਼ਾਂ ਨੇ ਸਾਨੂੰ ਵੱਖ-ਵੱਖ ਸੰਪਰਦਾਵਾਂ ਵਿੱਚ ਵੰਡ ਦਿੱਤਾ ਸੀ ਤੇ ਅਸੀਂ ਅਜੇ ਵੀ ਉਨ੍ਹਾਂ ਲੀਹਾਂ ਤੇ ਹੀ ਤੁਰ ਰਹੇ ਹਾਂ। ਉਨ੍ਹਾਂ ਕਿਹਾ ਕਿ ਨਾਮਧਾਰੀ ਲਹਿਰ ਸਿੱਖ ਲਹਿਰ ਸੀ ਅਤੇ ਇਸ ਲਹਿਰ ਵਿੱਚ ਸ਼ਹੀਦ ਹੋਏ ਸਾਰੇ ਸਿੱਖ ਹੀ ਸਨ। ਉਨ੍ਹਾਂ ਵਿਦਵਾਨਾਂ ਨੂੰ ਜ਼ੋਰ ਦੇ ਕੇ ਕਿਹਾ ਕਿ ਉਹ ਨਵੇਂ ਸਿਰੇ ਤੋਂ ਇਤਿਹਾਸ ਲਿਖਣ ਲਈ ਮੂਲ ਸ੍ਰੋਤਾਂ ਦੀ ਘੋਖ ਕਰਨ।

ਉਨ੍ਹਾਂ ਕਿਹਾ ਕਿ ਸਾਨੂੰ ਪੰਜਾਬੀ ਪੜ੍ਹਨੀ ਅਤੇ ਪੜ੍ਹਾਉਣੀ ਚਾਹੀਦੀ ਹੈ ਪਰ ਨਾਲ-ਨਾਲ ਦੂਜੀਆਂ ਭਾਸ਼ਾਵਾਂ ਦਾ ਗਿਆਨ ਵੀ ਜ਼ਰੂਰੀ ਹੈ।

ਸ੍ਰੀ ਹੰਸਪਾਲ ਅਤੇ ਡੈਲੀਗੇਟਾਂ ਨੂੰ ਜੀ ਆਇਆਂ ਆਖਦਿਆਂ ਹੋਇਆਂ ਵਾਈਸ ਚਾਂਸਲਰ ਡਾ. ਐੱਸ.ਪੀ. ਸਿੰਘ ਨੇ ਕਿਹਾ ਕਿ ਗੁਰੂ ਨਾਨਕ ਦੇਵ ਯੂਨੀਵਰਸਿਟੀ ਵੱਲੋਂ ਨਾਮਧਾਰੀਆਂ ਦੇ ਆਜ਼ਾਦੀ ਸੰਗਰਾਮ ਵਿੱਚ ਪਾਏ ਯੋਗਦਾਨ ਅਤੇ ਉਨ੍ਹਾਂ ਦੀਆਂ ਹੋਰ ਪ੍ਰਾਪਤੀਆਂ ਬਾਰੇ ਆਮ ਲੋਕਾਂ ਦੀ ਜਾਣਕਾਰੀ ਲਈ ਇਕ ਵੈਬਸਾਈਟ ਤਿਆਰ ਕੀਤੀ ਜਾਵੇਗੀ, ਜਿਸ ਵਿੱਚ ਵਿਦਿਅਕ ਲੈਕਚਰ ਲੜੀ ਵੀ ਆਰੰਭ ਕੀਤੀ ਜਾਵੇਗੀ, ਜਿਸ ਵਿੱਚ ਵਿਦਾਵਾਨਾਂ ਦੇ ਭਾਸ਼ਣ ਕਰਵਾਏ ਜਾਣਗੇ ਅਤੇ ਉਨ੍ਹਾਂ ਨੂੰ ਪੁਸਤਕ ਰੂਪ ਵਿੱਚ ਪ੍ਰਕਾਸ਼ਿਤ ਵੀ ਕੀਤਾ ਜਾਵੇਗਾ।

ਉੱਘੇ ਵਿਦਵਾਨ ਅਤੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਜੀਵਨ ਫੈਲੋ ਪ੍ਰੋ. ਕ੍ਰਿਪਾਲ ਸਿੰਘ ਕਸੇਲ ਨੇ ਆਪਣੇ ਮੁੱਖ ਭਾਸ਼ਣ ਵਿੱਚ ਕਿਹਾ ਕਿ ਨਾਮਧਾਰੀ ਜਾਂ ਕੂਕਾ ਲਹਿਰ ਆਪਣੇ ਜਨਮ ਕਾਲ ਤੋਂ ਹੀ ਭਾਰਤੀ ਸੁਤੰਤਰਤਾ ਦੀ ਪ੍ਰਥਮ ਲਹਿਰ ਸੀ। ਉਨ੍ਹਾਂ ਕਿਹਾ ਕਿ ਜਿਸ ਨਾ-ਮਿਲਵਰਤਣ ਲਹਿਰ ਨੂੰ ਮਹਾਤਮਾ ਗਾਂਧੀ ਨੇ ੨੦ਵੀਂ ਸਦੀ ਵਿੱਚ ਅਪਣਾਇਆ, ਉਸ ਦੀਆਂ ਨੀਹਾਂ ਨਾਮਧਾਰੀ ਮੱਤ ਦੇ ਇਤਿਹਾਸ ਵਿੱਚ ਰੱਖੀਆਂ ਗਈਆਂ ਸਨ।

ਪ੍ਰੋ. ਕਸੇਲ ਨੇ ਕਿਹਾ ਕਿ ਨਾਮਧਾਰੀ ਮੱਤ ਭਾਵੇਂ ਸਿੱਖ ਸਮਾਜ ਦੀ ਪੁਨਰ ਜਾਗ੍ਰਿਤੀ ਦੀ ਲਹਿਰ ਸੀ ਪਰ ਫਿਰ ਵੀ ਇਸ ਦਾ ਕਿਰਦਾਰ ਕਦੀ ਵੀ ਸੰਪਰਦਾਇਕ ਨਹੀਂ ਰਿਹਾ ਸਗੋਂ ਰਾਸ਼ਟਰ ਵਿਆਪੀ ਤੇ ਸਰਬ-ਸਾਂਝੇ ਮੱਤ ਵਾਲੀ ਭੂਮਿਕਾ ਨੂੰ ਨਿਭਾਉਂਦਾ ਰਿਹਾ ਹੈ। ਉਨ੍ਹਾਂ ਕਿਹਾ ਕਿ ਭਾਰਤ ਦੇ ਸੁਤੰਤਰਤਾ ਸੰਗਰਾਮ ਵਿੱਚ ਇਸ ਲਹਿਰ ਨੇ ਵਡਮੁੱਲਾ ਤੇ ਮਹਤੱਵ-ਪੂਰਨ ਯੋਗਦਾਨ ਦਿੱਤਾ ਸੀ।

ਇਸ ਤੋਂ ਪਹਿਲਾਂ ਆਪਣੇ ਉਦਘਾਟਨੀ ਭਾਸ਼ਣ ਵਿੱਚ ਪੰਜਾਬੀ ਦੇ ਉੱਘੇ ਵਿਦਵਾਨ ਤੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਸਾਬਕਾ ਵਾਈਸ-ਚਾਂਸਲਰ ਡਾ. ਜੋਗਿੰਦਰ ਸਿੰਘ ਪੁਆਰ ਨੇ ਕਿਹਾ ਕਿ ਨਾ-ਮਿਲਵਰਤਣ ਦੀ ਲਹਿਰ, ਜਿਸ ਨੂੰ ਮਹਾਤਮਾ ਗਾਂਧੀ ਨੇ ਬਾਅਦ ਵਿੱਚ ਚਲਾਇਆ, ਦਾ ਮੁੱਢ ਨਾਮਧਾਰੀ ਲਹਿਰ ਤੋਂ ਹੀ ਬੱਝਿਆ ਸੀ।

ਡਾ. ਪੁਆਰ ਨੇ ਕਿਹਾ ਕਿ ਸਰਕਾਰ ਵੱਲੋਂ ਚੇਅਰਾਂ ਤਾਂ ਸਥਾਪਿਤ ਕਰ ਦਿੱਤੀਆਂ ਜਾਂਦੀਆਂ ਹਨ ਪਰ ਗ੍ਰਾਂਟ ਦੇਣ ਵੱਲ ਬਹੁਤਾ ਧਿਆਨ ਨਹੀਂ ਦਿੱਤਾ ਜਾਂਦਾ। ਉਨ੍ਹਾਂ ਜ਼ੋਰ ਦੇ ਕੇ ਕਿਹਾ ਕਿ ਚੇਅਰਾਂ ਦੇ ਕੰਮ ਵਾਸਤੇ ਗ੍ਰਾਂਟਾ ਜਾਰੀ ਰਹਿਣੀਆਂ ਚਾਹੀਦੀਆਂ ਹਨ ਤਾਂ ਜੋ ਇਨ੍ਹਾਂ ਵਿਸ਼ੇਸ਼ ਸ਼ਖਸੀਅਤਾਂ ਬਾਰੇ ਸਥਾਪਿਤ ਚੇਅਰਾਂ ਖੋਜ ਦਾ ਕੰਮ ਸਹੀ ਤਰੀਕੇ ਨਾਲ ਕਰ ਸਕਣ।

ਸੈਮੀਨਾਰ ਦੇ ਕੁਆਰਡੀਨੇਟਰ ਤੇ ਨਾਮਧਾਰੀ ਗੁਰੂ ਰਾਮ ਸਿੰਘ ਚੇਅਰ ਦੇ ਪ੍ਰੋ. ਐਚ.ਐਸ. ਬੇਦੀ ਨੇ ਇਸ ਮੌਕੇ ਚੇਅਰ ਵੱਲੋਂ ਕੀਤੇ ਗਏ ਕੰਮਾਂ ਬਾਰੇ ਵਿਸਥਾਰ ਸਹਿਤ ਦਸਿਆ ਕਿ ਇਹ ਚੇਅਰ ਦਾ ਦੂਜਾ ਸੈਮੀਨਾਰ ਹੈ ਤੇ ਇਸ ਵਿੱਚ ੧੫ ਵਿਦਵਾਨ ਆਪਣੇ ਖੋਜ--ਪੱਤਰ ਪੜ੍ਹ ਰਹੇ ਹਨ। ਉਨ੍ਹਾਂ ਕਿਹਾ ਕਿ ਪਹਿਲਾ ਸੈਮੀਨਾਰ ਸ੍ਰੀ ਭੈਣੀ ਸਾਹਿਬ ਵਿਖੇ ਕਰਵਾਇਆ ਗਿਆ ਸੀ।

ਦੁਪਹਿਰ ਬਾਅਦ ਹੋਏ ਸੈਮੀਨਾਰ ਦੇ ਦੂਜੇ ਸ਼ੈਸਨ ਵਿੱਚ ਸ. ਜਗਦੀਸ਼ ਸਿੰਘ ਵਰਿਆਮ, ਸ. ਦਲੀਪ ਸਿੰਘ ਨਾਮਧਾਰੀ, ਡਾ. ਜਸਬੀਰ ਸਿੰਘ ਸਾਬਰ, ਡਾ. ਕੁਲਦੀਪ ਸਿੰਘ ਦੀਪ, ਸ. ਜਸਵਿੰਦਰ ਸਿੰਘ ਅਤੇ ਪ੍ਰ. ਮਾਲਵਿੰਦਰ ਜੀਤ ਸਿੰਘ ਵੜੈਚ ਨੇ ਆਜ਼ਾਦੀ ਸੰਗਰਾਮ ਵਿੱਚ ਨਾਮਧਾਰੀਆਂ ਦੇ ਯੋਗਦਾਨ ਦੇ ਪਰਚੇ ਪੜ੍ਹੇ।

ਪਿਆਰਾ ਸਿੰਘ ਭੋਗਲ ਅਤੇ ਡਾ. ਵਰਿਆਮ ਸਿੰਘ ਸੰਧੂ ਨੇ ਵਿਦਵਤਾ ਭਰਪੂਰ ਭਾਸ਼ਨਾਂ ਵਿਚ ਨਾਮਧਾਰੀ ਲਹਿਰ ਤੇ ਵਿਚਾਰ ਪੇਸ਼ ਕੀਤੇ।

ਡਾ. ਧਰਮ ਸਿੰਘ ਨੇ ਆਪਣੇ ਪਰਚੇ ਵਿਚ ਕਿਹਾ ਕਿ ਵਿਦਿਆ ਤੋਂ ਬਾਅਦ ਨਾਮਧਾਰੀ ਵਿਚਾਰਧਾਰਾ ਨੇ ਅੰਤਰਜਾਤੀ ਵਿਆਹ ਰਚਾਉਣ ਦੀ ਪਰੰਪਰਾ ਸ਼ੁਰੂ ਕਰਕੇ ਇਕ ਹੋਰ ਇਨਕਲਾਬੀ ਕਦਮ ਚੁੱਕਿਆ। ਉਨ੍ਹਾਂ ਅੰਤਰਜਾਤੀ ਵਿਆਹ ਦਾ ਆਧਾਰ, ਵਿਦਿਆ, ਨੌਕਰੀ ਜਾਂ ਮਜ਼ਬੂਤ ਆਰਥਿਕਤਾ, ਰੁਤਬਾ ਅਤੇ ਹੋਰ ਕਈ ਕੁਝ ਬਣ ਗਿਆ ਹੈ ਪਰ ਦਾਰਸ਼ਨਿਕ ਅਤੇ ਵਿਚਾਰਧਾਰਕ ਪੱਧਰ ਉਪਰ ਇਹ ਪਰੰਪਰਾ ਸ਼ੁਰੂ ਕਰਕੇ ਬਾਬਾ ਰਾਮ ਰਾਮ ਸਿੰਘ ਨੇ ਨਿਸਚੇ ਹੀ ਪ੍ਰਸੰਸਾਯੋਗ ਉਪਰਾਲਾ ਕੀਤਾ।

ਕੂਕਾ ਲਹਿਰ ਦੀ ਧਰਮੋਂ ਸਮਾਜਿਕ ਸੁਧਾਰ-ਜੁਗਤ ਬਾਰੇ ਬੋਲਦਿਆਂ ਯੂਨੀਵਰਸਿਟੀ ਦੀ ਗੁਰੂ ਰਵਿਦਾਸ ਚੇਅਰ ਦੇ ਮੁਖੀ ਡਾ. ਜਸਬੀਰ ਸਿੰਘ ਸਾਬਰ ਨੇ ਕਿਹਾ ਕਿ ਬਾਬਾ ਰਾਮ ਸਿੰਘ ਨੇ ਸਿੱਖ ਧਰਮ ਵਿਚ ਆ ਚੁੱਕੀ ਗਿਰਾਵਟ ਨੂੰ ਦੂਰ ਕਰਨ ਅਤੇ ਉਨ੍ਹਾਂ ਦੇ ਚਰਿੱਤਰ ਨਿਰਮਾਣ ਵਿਚ ਵਡਮੁੱਲਾ ਯੋਗਦਾਨ ਪਾਇਆ।

ਉਨ੍ਹਾਂ ਕਿਹਾ ਕਿ ਸਿੱਖਾਂ ਦੀ ਮੁੱਖਧਾਰਾ ਅਤੇ ਨਾਮਧਾਰੀ ਸਿੱਖਾਂ ਵਿਚ ਬੁਨਿਆਦੀ ਮੱਤਭੇਦ ਸਿਧਾਂਤ-ਮੁਖੀ ਹਨ ਪਰ ਇਸ ਦੇ ਬਾਵਜੂਦ ਉਦੇਸ਼ ਅਤੇ ਟੀਚੇ ਦੋਵੇਂ ਧਿਰਾਂ ਦੇ ਸਾਂਝੇ ਹਨ।

ਸੁਰਿੰਦਰ ਕੌਰ ਖਰਲ ਨੇ ਆਪਣੇ ਪਰਚੇ ਵਿਚ ਕਿਹਾ ਕਿ ਸਤਿਗੁਰੂ ਰਾਮ ਸਿੰਘ ਦੇ ਮਰਜੀਵੜੇ ਨਾਮਧਾਰੀ ਸਿੱਖਾਂ ਦੇ ਨਾਲ-ਨਾਲ ਨਾਮਧਾਰੀ ਨਾਰੀਆਂ ਨੇ ਵੀ ਦੇਸ਼ ਦੀ ਆਜ਼ਾਦੀ ਲਈ ਛਿੜੇ ਸੰਘਰਸ਼ ਵਿਚ ਵਿਸ਼ੇਸ਼ ਯੋਗਦਾਨ ਪਾਇਆ।

ਬੀਬੀ ਰਣਜੀਤ ਕੌਰ ਨੇ ਆਪਣੇ ਪਰਚੇ ਵਿੱਚ ਕਿਹਾ ਕਿ ਨਾਮਧਾਰੀ ਲਹਿਰ ਦੀ ਪਹਿਲੇ ਪੜਾਅ ਦੀ ਕਵਿਤਾ ਰਾਸ਼ਟਰੀਅਤਾ ਦੀ ਭਾਵਨਾ ਨਾਲ ਓਤਪੋਤ ਹੈ ਤੇ ਇਨ੍ਹਾਂ ਕਾਵਿ ਰਚਨਾਵਾਂ ਵਿਚ ਦੇਸ਼ ਪਿਆਰ ਤੇ ਪ੍ਰੇਰਿਤ ਹੋ ਕੇ ਰਾਸ਼ਟਰੀਵਾਦੀ ਚੇਤੰਨਤਾ ਦੇ ਭਾਵਾਂ ਨੂੰ ਬੜੇ ਵਿਰਾਟ ਰੂਪ ਵਿਚ ਪੇਸ਼ ਕੀਤਾ ਗਿਆ ਹੈ। ਸਿਰਸਾ ਤੋਂ ਸ੍ਰੀ ਸਵਰਨ ਸਿੰਘ ਵਿਰਕ ਨੇ ਆਪਣੇ ਪਰਚੇ ਵਿਚ ਕਿਹਾ ਕਿ ਨਾਮਧਾਰੀ ਇਤਿਹਾਸ ਦਾ ਅਜੇ ਤੱਕ ਸਹੀ ਅਰਥਾਂ ਵਿਚ ਪ੍ਰਚਾਰ ਨਹੀਂ ਹੋ ਸਕਿਆ।

ਸੈਮੀਨਾਰ ਦੇ ਕੋਆਰਡੀਨੇਟਰ ਡਾ. ਹਰਮਿੰਦਰ ਸਿੰਘ ਬੇਦੀ ਨੇ ਸਮਾਪਤੀ ਸਮਾਰੋਹ ਵਿਚ ਬੋਲਦਿਆਂ ਦੇਸ਼ ਦੇ ਉਘੇ ੧੫ ਵਿਦਵਾਨਾਂ ਵੱਲੋਂ ਨਾਮਧਾਰੀ ਲਹਿਰ ਅਤੇ ਸੁਤੰਤਰਤਾ ਸੰਗਰਾਮ ਵਿੱਚ ਪਾਏ ਉਘੇ ਯੋਗਦਾਨ ਬਾਰੇ ਖੋਜ ਪੇਪਰ ਪੇਸ਼ ਕਰਨ ਅਤੇ ਭਾਗ ਲੈਣ ਵਾਲੇ ਡੈਲੀਗੇਟਾਂ ਦਾ ਧੰਨਵਾਦ ਕੀਤਾ। ਉਨ੍ਹਾਂ ਕਿਹਾ ਕਿ ਸੈਮੀਨਾਰ ਵਿਚ ਪੇਸ਼ ਕੀਤੇ ਗਏ ਸਾਰੇ ਪਰਚਿਆਂ ਨੂੰ ਪੁਸਤਕ ਰੂਪ ਵਿੱਚ ਪੰਜਾਬੀ, ਹਿੰਦੀ ਅਤੇ ਅੰਗਰੇਜ਼ੀ ਵਿਚ ਪ੍ਰਕਾਸ਼ਿਤ ਕੀਤਾ ਜਾਵੇਗਾ।

# ਵਿਦੇਸ਼ੀ ਮੂਲ

—ਸਾਧੂ ਸਿੰਘ ਕਿਸਾਨ

ਬਹੁਤ ਪੁਰਾਣੇ ਸਮਿਆਂ ਤੋਂ ਸਾਡੇ ਮਨੂੰਵਾਦੀ ਸ਼ਾਸਤਰਾਂ ਵਿਚ, ਬ੍ਰਹਿਮਣਾਂ ਦੀ, ਸਭ ਤੋਂ ਵੱਧ ਮਹਿਮਾ ਗਾਈ ਗਈ ਹੈ। ਇਹਨਾਂ ਵਿਚ ਵਿਦਿਆ ਦੇਣ ਲੈਣ, ਪੂਜਾ ਪਾਠ ਕਰਨ, ਸੁੱਚ ਮਰਿਆਦਾ ਰੱਖਣ, ਅਤੇ ਖਾਸ ਕਰ, ਸੱਚ ਬੋਲਣ ਵਰਗੇ ਅਨੇਕ ਗੁਣ ਵਿਦਮਾਨ ਹਨ, ਜਿਵੇਂ ਗਊ ਨੂੰ ਤਾਕਤਵਰ ਦੁੱਧ ਦੇਣ ਅਤੇ ਬੱਚਿਆਂ ਦੇ ਖੇਤੀ ਦਾ ਕੰਮ ਕਰਨ ਪਾਰੋਂ, ਗਊ-ਮਾਤਾ, ਜਾਂ ਗੌ-ਦੇਵਤਾ, ਕਰਕੇ ਪੂਜਿਆ ਜਾਂਦਾ ਹੈ।

ਮੈਨੂੰ ਜਾਪਦੈ ਉਦੋਂ ਸਾਡੇ ਦੇਸ ਵਿਚ ਮੱਝਾਂ ਨਹੀਂ ਹੋਣਗੀਆਂ, ਜੇ ਹੁੰਦੀਆਂ ਤਾਂ ਇਹਨਾਂ ਵਿਚ ਵੀ ਉਪਰੋਕਤ ਦੋਵੇਂ ਗੁਣ ਭਰਪੂਰ ਮਾਤਰਾ ਵਿਚ ਹੋਣ ਕਰਕੇ, 'ਮੱਝ ਮਾਤਾ' ਦੇ ਦਰਜੇ ਤੋਂ ਵਾਂਝੀਆਂ ਨਹੀਂ ਸਨ ਰਹਿ ਸਕਦੀਆਂ।

ਅਜੇ ਤੇ ਅਸਾਂ ਬੱਕਰੀ, ਦਾ ਲਿਹਾਜ਼ ਕਰ ਦਿੱਤਾ ਏ, ਕਿ ਇਸਦੇ ਬੱਚੇ, ਖੇਤੀ ਦੇ ਕੰਮ ਨਹੀਂ ਆ ਸਕਦੇ। ਪਰ ਭਾਰਤ ਦੀ ਸਭ ਤੋਂ ਵੱਡੀ 'ਘੱਟ ਗਿਣਤੀ', ਮੋਮਨਾਂ ਦੀ ਕੁਰਬਾਨੀ ਦਾ ਪੁੰਨ, ਇਹਨਾਂ ਬਿਨਾਂ ਸੰਪੰਨ ਹੋ ਈ ਨਹੀਂ ਸਕਦਾ, ਪਰ ਦੁੱਧ ਪੱਖੋਂ ਤਾਂ ਇਸਦਾ ਨੰਬਰ, ਗਾਂ, ਮੱਝ ਨਾਲੋਂ ਵੀ ਪਹਿਲਾਂ ਹੈ। ਕਿਉਂਕਿ ਵਿਚਾਰੀ ਗਿਰੀਆਂ, ਕਾਜੂ, ਅੰਗੂਰ, ਸੌਗੀ ਖਾ ਕੇ ਬੜੀ ਮੁਸ਼ਕਿਲ ਨਾਲ ਗਾਂਧੀ ਬਾਬੇ ਨੂੰ ਪਾਲਦੀ ਰਹੀ ਏ ਅਤੇ ਬੀਮਾਰਾਂ ਦੀ ਸੇਵਾ ਤਾਂ ਏਤਨੀ ਕਰ ਜਾਂਦੀ ਏ ਕਿ ਇਸਦੀ ਮਹੱਤਾ ਨੂੰ ਜਾਂਚਦਿਆਂ, ਇਸਨੂੰ 'ਬੱਕਰੀ ਦੇਵੀ' ਦਾ ਦਰਜਾ ਮਿਲਣਾ ਹੀ ਚਾਹੀਦਾ ਹੈ।

ਗੱਲ ਤਾਂ 'ਬ੍ਰਹਿਮਣ ਦੇਵਤਾ ਦੀ ਕਰਨ ਲਗੇ ਸਾਂ, ਇਹ ਤਾਂ ਕਾਂਟਾ ਬਦਲ ਕੇ ਕਲਮ ਲਾਲੂ ਵਾਂਗ ਦੂਸਰੀ ਲੀਹੇ ਪੈ ਗਈ।

ਇਹਨਾਂ ਵਿਚ ਗੁਣ ਤਾਂ ਬੇਅੰਤ ਨੇ, ਅੱਜ ਤਾਂ ਸਿਰਫ ਇਹਨਾਂ ਦੇ 'ਬਚਨ ਸੱਤ, ਹੋਣ ਬਾਰੇ ਹੀ ਜ਼ਿਕਰ ਕੀਤਾ ਜਾਏਗਾ।' ਇਕ ਬੜੇ ਮਸ਼ਹੂਰ ਤੇ ਮਿਠ ਬੋਲੇ ਰਿਸ਼ੀ ਜੀ ਹੋਏ ਹਨ, ਜਿਨਾਂ ਦੀ ਮਿੱਠੀ ਤੇ ਸੱਚੀ ਬਾਣੀ ਦੀਆਂ ਕਹਾਣੀਆਂ, ਜਨ ਜਨ ਦੇ ਮੂੰਹ ਤੇ ਅਖਾਣਾਂ ਵਾਂਗ ਚੜ੍ਹੀਆਂ ਹੋਈਆਂ ਨੇ।

ਏਹ ਮ੍ਰਿਦੂ ਭਾਸ਼ੀ ਮਹਾਤਮਾ ਜੀ, ਏਕ ਸਮੇਂ ਯਾਦਵੋਂ ਕੀ ਦਵਾਰਕਾ ਮੇਂ ਪਧਾਰੇ, ਤਾਂ ਯਾਦਵਾਂ ਦੇ ਛੋਟੇ ਬਾਲਕਾਂ, ਥੋੜ੍ਹਾ ਹਾਸਾ ਮਖੌਲ ਜਿਹਾ ਕਰ ਲਿਆ, ਤਾਂ ਮੁਨੀ ਜੀ ਦੇ ਪਵਿੱਤਰ ਮੁਖਾਰ ਬਿੰਦ 'ਚੋਂ 'ਸਰਵਨਾਸ਼' ਦਾ ਕੋਮਲ ਜਿਹਾ ਵਾਕ ਨਿਕਲ ਗਿਆ, ਕਿ ਸ੍ਰੀ ਕ੍ਰਿਸ਼ਨ ਜੀ ਨੂੰ ਵੀ ਪਰਿਵਾਰ ਸਮਾਪਤੀ ਬਾਦ, ਬਧਿੱਕ ਹੱਥੋਂ ਬਾਣ ਖਾ ਕੇ ਪ੍ਰਾਣਾਂਤ ਕਰਨਾ ਪਿਆ।

ਅਤੇ ਇਸੇ ਗੱਲ ਦੇ ਹਿਲੇ ਹੋਏ ਏਹ ਮਹਾਨੁਭਾਵ ਰਾਜੇ ਅੰਬ੍ਰੀਕ ਦੇ ਘਰ ਕੁਵੇਲੇ ਜਾ ਧਮਕੇ, 'ਅਸਾਂ ਲੰਗਰ ਛਕਣਾ ਹੈ, ਕਹਿ ਕੇ ਆਪ ਨਦੀ ਇਸ਼ਨਾਨ ਕਰਨ ਤੁਰ ਪਏ, ਰਾਜੇ ਬੇਨਤੀ ਕੀਤੀ ਕਿ ਮੈਂ ਵਰਤ ਖੋਲਣਾ ਹੈ।' ਪਹਿਲਾਂ ਪਰਤਨ ਦੀ ਕਿਰਪਾ ਕਰਨੀ। ਗਰਮੀ ਦੇ ਦਿਨ ਸਫਰ ਦੇ ਭੰਨੇ ਹੋਏ ਰਿਸ਼ੀ ਜੀ, ਨਦੀ ਦਾ ਠੰਡਾ ਜਲ, ਮਨ ਵਿਚ ਅਹੰ ਕਿ ਮੇਰੇ ਬਿਨਾਂ ਰਾਜਾ ਵਰਤ ਕਿਵੇਂ ਖੋਹਲ ਸਕਦਾ ਹੈ, ਕਾਫੀ ਲੇਟ ਹੋ ਗਏ, ਕੁਵੇਲੇ ਆਇਆਂ ਪਤਾ ਲੱਗਾ, ਰਾਜੇ ਬ੍ਰਤ ਉਪਾਰ ਲਿਆ ਹੈ, ਤਾਂ ਗੁੱਸੇ ਤੇ ਭੁਖ ਨਾਲ ਪੀਲੇ ਲਾਲ ਹੋ ਕੇ ਸਰਾਪ ਨਾਲ ਰਾਜੇ ਨੂੰ ਭਸਮ ਕਰਨ ਵਾਲੇ ਹੀ ਸਨ ਕਿ ਸ੍ਰੀ ਵਿਸ਼ਨੂੰ ਜੀ ਦੇ ਚਕਰ ਨੇ, ਵਿਚ ਲੱਤ ਅੜਾ ਦਿੱਤੀ, ਬੜੀ ਭੱਜ ਦੌੜੀ ਬਾਦ ਅਖੀਰ ਨੂੰ ਰਾਜੇ ਦੀ ਪੈਰੀਂ ਪੈ ਕੇ ਹੀ ਜਾਨ ਬਚੀ।

ਅਤੇ ਇਹਨਾਂ ਦੀ ਇਸੇ ਮਿੱਠੀ ਬੋਲੀ ਤੋਂ ਕਈ ਕਮਲਿਆਂ, ਕੰਡ ਪਿਛੇ ਸ਼ੁਭ ਨਾਮ 'ਦੁਰ ਭਾਸ਼ਾ, ਕਹਿਣਾ ਸ਼ੁਰੂ ਕਰ ਦਿੱਤਾ, ਜੋ ਕਾਲਾਂਤਰ ਪੰਜਾਬੀ 'ਚ 'ਦੁਰਬਾਸ਼ਾ, ਬਣ ਗਿਆ।

ਆਹ ਅਜੇ ਪਿਛਲੇ ਦਿਨਾਂ ਦੀ ਗੱਲ ਏ ਕਿ, ਸਾਡੇ ਹੁਣੇ ਜਹੇ ਵਿਚਾਰੇ 'ਭੂਤ ਪੂਰਵ' ਹੋ ਗਏ ਪਰਧਾਨ ਮੰਤਰੀ ਅਟਲ ਵਾਜਪੇਈ ਜੀ ਨੇ, ਬੰਗਲਾ ਦੇਸ਼ ਦੀ ਜੰਗ ਜੇਤੂ ਇੰਦਰਾ ਨੂੰ, ਦੁਰਗਾ ਚੰਡਕਾ ਜਹੇ ਵਰਾਂ ਨਾਲ ਨਿਵਾਜਿਆ ਸੀ। ਐਮਰਜੈਂਸੀ ਦੌਰਾਨ, ਅਕਾਲੀਆਂ ਦੇ ਸਫਲ ਵਿਰੋਧ ਤੋਂ ਚਿੜ੍ਹਕੇ ਇਸਨੇ ਐਸਾ ਚੰਡਿਕਾ ਸਰੂਪ ਧਾਰਨ ਕੀਤਾ ਕਿ ਸਿੱਖਾਂ ਦੇ ਸਭ ਤੋਂ ਮਹਾਨ ਤੀਰਥ ਦੀ ਉਹ ਦੁਰਗਤੀ ਕੀਤੀ ਕਿ ਸਿੱਖਾਂ ਨੂੰ ਅਹਿਮਦਸ਼ਾਹ ਤੇ ਮੀਰ ਮਨੂੰ ਵੀ, ਇਸ ਬ੍ਰਹਿਮਣੀ ਤੋਂ ਊਣੇ ਜਾਪਣ ਲਗ ਪਏ।

ਇਹ ਗੱਲ ਤਾਂ ਹੋਈ ਜੀਂਦੀ ਜਾਗਦੀ ਪੰਡਤਾਣੀ ਦੀ, ਇਸ ਚੰਡਕਾ ਨੇ ਤਾਂ ਮਰ ਕੇ ਵੀ ਦਿੱਲੀ ਕਾਨ੍ਹਪੁਰ ਆਦਿ ਸ਼ਹਿਰਾਂ ਹਜ਼ਾਰਾਂ ਸਿੱਖ ਬੀਬੀਆਂ ਦੀ ਬੇਪਤੀ ਹਜ਼ਾਰਾਂ ਸਿੱਖ ਮਰਦਾਂ ਨੂੰ ਇਸ ਮੌਤੇ ਮਾਰਿਆ ਕਿ ਦਿੱਲੀ ਨੇ ਨਾਦਿਰਸ਼ਾਹ ਵੇਲੇ ਵੀ ਇਹੋ ਜਿਹਾ ਨਜ਼ਾਰਾ ਨਹੀਂ ਸੀ ਵੇਖਿਆ, ਤੇ ਜਿਸਦੀ ਰੀਸ ਬਰੀਸੇ ਮੋਦੀ ਅਡਵਾਣੀਆਂ ਨੇ ਕਲ੍ਹ ਹੀ ਗਾਂਧੀ ਦੇ ਗੁਜਰਾਤ ਨੂੰ ਕਰਬਲਾ ਬਣਾ ਕੇ ਰੱਖ ਦਿੱਤਾ।

ਆਹ ਅੱਜ ਦੀਓ ਗੱਲ ਏ ਕਿ ਪੰਡਿਤ ਵਾਜਪੇਈ ਜੀ ਨੇ, ਭਾਜਪਾਈਆਂ ਜਨ ਜਨ ਦੇ ਮੂੰਹੋਂ ਆਪਣਾ ਸ਼ੁਭ ਬਚਨ ਅਖਵਾਇਆ ਕਿ ਸੋਨੀਆ ਵਿਦੇਸ਼ੀ ਹੈ, ਇਸੇ ਮੁੱਦੇ ਤੇ ਇਲੈਕਸ਼ਨ ਲੜਿਆ ਗਿਆ ਕਿ ਹੋਰ ਤੇ ਮੁੱਦਾ ਈ ਕੋਈ ਨਹੀਂ ਸੀ। ਬ੍ਰਹਿਮਣ ਦੇਵਤਾ ਦਾ ਵਾਕ ਵਿਰਥਾ ਜਾ ਹੀ ਨਹੀਂ ਸਕਦਾ। ਸੋਨੀਆ ਨੇ ਪੀ.ਐਮ. ਦੀ ਕੁਰਸੀ ਕੋਲ ਖਲੋ ਕੇ 'ਵਿਦੇਸ਼ੀ ਮੂਲ' ਵਖਾ ਦਿੱਤਾ ਕਿ ਇਸ ਤੇ ਕੋਈ ਸ਼ੁੱਧ ਭਾਰਤੀ ਹੀ ਬੈਠੇਗਾ। ਕਾਂਗਰਸੀਆਂ ਤੇ ਹੋਰ ਸਾਥੀਆਂ ਅਸਤੀਫੇ ਦਿੱਤੇ, ਮਰਨ ਵਰਤ ਰੱਖੇ, ਪਰ ਏਹ ਵਿਦੇਸ਼ੀ ਲੜਕੀ ਟੱਸ ਤੋਂ ਮੱਸ ਨਾ ਹੋਈ। ਇਕ ਵਾਰ ਸੋਚ ਕੇ, ਫੈਸਲ ਕੀਤੇ ਨੂੰ ਬਦਲਣ ਵਾਸਤੇ ਨਹੀਂ ਮੰਨੀ, ਜੇ ਕੋਈ ਭਾਰਤੀ ਪੀ.ਐਮ. ਕੁਰਸੀ ਨੇੜੇ ਪੁੱਜ ਜਾਂਦੀ ਤਾਂ ਕਹਿ ਦਿੰਦੀ, 'ਮੇਰਾ ਬਿਆਨ ਮੀਡੀਏ ਬਦਲ ਦਿੱਤਾ ਏ'।

ਇਕ ਹੋਰ ਪੰਡਿਤ 'ਲਾਲ ਬਹਾਦਰ ਸ਼ਾਸਤਰੀ' ਬਿਨਾਂ ਹੈ ਕੋਈ ਮਾਈ ਦਾ ਲਾਲ ਭਾਰਤੀ ਜੋ ਇਸ ਤਰ੍ਹਾਂ ਤ੍ਰਿਣ ਸਮ ਕੁਰਸੀ ਤਿਆਗ ਸਕਦਾ ਹੋਵੇ, ਇਹ ਤਾਂ ਵਿਦੇਸ਼ੀ ਸੋਨੀਆ ਹੀ ਇੰਜ ਕਰ ਸਕਦੀ ਏ, ਦੇਸੀ ਦੇਵੀਆਂ ਤਾਂ 'ਸਾਧਣੀਆਂ, ਬਣ ਕੇ ਵੀ ਕੁਰਸੀ ਨੂੰ ਚਾਰ ਚੰਨ ਲਾਈ ਫਿਰਦੀਆਂ ਨੇ।

੧.੬.੨੦੦੪

ਬੁਢੀ ਮਾਜ਼ੀ (ਰਾਮਪੁਰ), ਹਰਿਆਣਾ

# ਮਾਤਾ ਗੁਰਚਰਨ ਕੌਰ ਜੰਮੂ ਦੀ ਯਾਦ ਵਿਚ

ਨਾਮਧਾਰੀ ਸੰਗਤ ਜੰਮੂ ਦੇ ਪ੍ਰਧਾਨ ਸੰਤ ਕਰਤਾਰ ਸਿੰਘ (ਫਰੀ ਇੰਡੀਆ ਗੰਨ ਫੈਕਟਰੀ ਵਾਲਿਆਂ) ਦੇ ਘਰੋਂ ਮਾਤਾ ਗੁਰਚਰਨ ਕੌਰ ਕੁਝ ਸਮਾਂ ਬੀਮਾਰ ਰਹਿਣ ਬਾਦ ਮਿਤੀ ੨੨ ਮਈ ੨੦੦੪ ਨੂੰ ਸੰਸਾਰ ਯਾਤਰਾ ਸੰਪੂਰਨ ਕਰ ਗਏ। ਆਪ ਵਡ-ਪਰਿਵਾਰੇ ਸਨ ਅਤੇ ਆਪਣੇ ਪਰਿਵਾਰ ਤੋਂ ਬਾਹਰ ਵੀ ਆਪਣੀ ਮਮਤਾ ਅਤੇ ਮੋਹ ਭਿਜੇ ਮਿੱਠ ਬੋਲੜੇ ਸੁਭਾਅ ਕਰਕੇ ਬਹੁਤ ਸਨਮਾਨੇ ਅਤੇ ਸਤਿਕਾਰੇ ਜਾਂਦੇ ਸਨ। ਆਪ ਦਾ ਸਾਰਾ ਪਰਿਵਾਰ ਜਿਥੇ ਆਪੋ ਆਪਣੀ ਥਾਂ ਆਰਥਿਕ ਤੌਰ ਤੇ ਸਮਰਿਧ ਅਤੇ ਸਥਾਪਤ ਹੈ, ਉਥੇ ਗੁਰੂ ਘਰ ਉਤੇ ਪੂਰਨ ਸ਼ਰਧਾ ਰਖਣ ਵਾਲਾ ਅਤੇ ਭਾਈਚਾਰੇ ਵਿਚ ਵੀ ਉਦਾਰ ਪਹੁੰਚ ਵਾਲਾ ਹੈ। ਜੰਮੂ ਵਿਚ ਅਤੇ ਜੰਮੂ ਤੋਂ ਬਾਹਰ ਵੀ ਇਸ ਪਰਿਵਾਰ ਦੀ ਵਿਸ਼ੇਸ਼ ਸਤਿਕਾਰ ਵਾਲੀ ਥਾਂ ਹੈ। ਇਸ ਦਾ ਸਬੂਤ ਮਾਤਾ ਗੁਰਚਰਨ ਕੌਰ ਦੇ ਨਮਿਤ ਪਾਠ ਦੇ ਭੋਗ ਅਤੇ ਯਾਦ ਮੇਲੇ ਸਮੇਂ ਇਕੱਤਰ ਹੋਈ ਸੰਗਤ ਸੀ। ਇਹ ਮੇਲਾ ੩੦ ਮਈ ੨੦੦੪ ਐਤਵਾਰ ਨੂੰ ਪਰਿਵਾਰ ਦੇ ਨਿਵਾਸ ਅਸਥਾਨ ਸੰਤ ਮਾਰਕਿਟ ਲੋਇਰ ਗੁਮਟ ਜੰਮੂ ਵਿਖੇ ਹੋਇਆ। ਇਸ ਵਿਚ ਸ਼੍ਰੋਮਣੀ ਜਥੇਦਾਰ ਸੰਤ ਸੇਵਾ ਸਿੰਘ ਦਿੱਲੀ ਵਾਲੇ (ਜਿਨ੍ਹਾਂ ਦੀ ਪਰਿਵਾਰ ਨਾਲ ਨੇੜਲੀ ਸਾਂਝ ਵੀ ਹੈ), ਵਰਿਆਮ ਰਸਾਲੇ ਦੇ ਸੰਪਾਦਕ ਸ. ਜਗਦੀਸ਼ ਸਿੰਘ, ਜਿਨ੍ਹਾਂ ਨੂੰ ਕਦੇ ਜਗਦੀਸ਼ ਸਿੰਘ ਜੰਮੂ ਵੀ ਕਿਹਾ ਜਾਂਦਾ ਸੀ ਕਿਉਂਕਿ ਆਪ ਲੰਮਾ ਸਮਾਂ ਜੰਮੂ ਵਿਚ ਰਹੇ, ਵਰਤਮਾਨ ਸਮੇਂ ਦੇ ਸਿਰਕੱਢ ਜਥੇਦਾਰ ਇਕਬਾਲ ਸਿੰਘ ਜੀ, ਜਥੇਦਾਰ ਬਲਵੰਤ ਸਿੰਘ ਕਪੂਰਾ ਜਿਹੇ ਗੁਰਬਾਣੀ ਦੇ ਵਿਆਖਿਆਕਾਰ ਜਥਿਆਂ ਸਹਿਤ ਪੁੱਜੇ। ਜਥੇਦਾਰ ਸੇਵਾ ਸਿੰਘ ਜੀ ਕਾਫੀ ਦਿਨਾਂ ਤੋਂ ਸ਼ਾਮ ਨੂੰ ਕਥਾ ਕਰਦੇ ਆ ਰਹੇ ਸਨ ਜਿਸ ਕਰਕੇ ਨਾਮਧਾਰੀ ਗੁਰਦੁਆਰੇ ਦਾ ਸਾਰਾ ਅਸਥਾਨ ਸੰਗਤਾਂ ਨਾਲ ਭਰਪੂਰ ਹੋ ਜਾਂਦਾ ਸੀ। ਭੋਗ ਵਾਲੇ ਦਿਨ ਤੋਂ ਪਹਿਲੀ ਸ਼ਾਮ ਨੂੰ ਜਥੇਦਾਰ ਜੀ ਦਾ ਵੈਰਾਗਮਈ ਕੀਰਤਨ ਸਰਵਣ ਕਰਕੇ ਸੰਗਤਾਂ ਪੂਰੀ ਤਰ੍ਹਾਂ ਗੁਰੂ ਚਰਨਾਂ ਨਾਲ ਜੁੜ ਗਈਆਂ।

ਐਤਵਾਰ ਭੋਗ ਵਾਲੇ ਦਿਨ ਅੰਮ੍ਰਿਤ ਵੇਲੇ ਪਹਿਲਾਂ ਨਾਮ ਸਿਮਰਨ ਹੋਇਆ ਫੇਰ ਆਸਾ ਦੀ ਵਾਰ ਦਾ ਕੀਰਤਨ ਵਾਰਾ ਸ਼ੈਲੀ ਵਿਚ ਹੋਇਆ। ਜਥੇਦਾਰ ਇਕਬਾਲ ਸਿੰਘ, ਜਥੇਦਾਰ ਸੇਵਾ ਸਿੰਘ ਜੀ, ਸ. ਜਗਦੀਸ਼ ਸਿੰਘ ਜੀ, ਸ. ਚਰਨ ਸਿੰਘ ਹੋਰਾਂ ਸਰਬ ਸਾਂਝੇ ਜਥੇ ਨਾਲ ਗੁਰਬਾਣੀ ਦੇ ਪਰਮਾਨਾਂ ਨਾਲ ਸਹਿਤ ਪੁਰਾਤਨ ਰੀਤਾਂ ਨਾਲ ਬਹੁਤ ਵੈਰਾਗਮਈ ਰੰਗ ਬੰਨ੍ਹਿਆ, ਜਥੇਦਾਰ ਸੇਵਾ ਸਿੰਘ ਦੇ ਸਾਥੀ ਢੋਲਕਈਏ ਬਲਵਿੰਦਰ ਸਿੰਘ ਅਤੇ ਜਥੇਦਾਰ ਇਕਬਾਲ ਸਿੰਘ ਦੇ ਢੋਲਕ ਦੇ ਸਾਥੀ ਜਗਦੇਵ ਸਿੰਘ ਦੇ ਸਾਥ ਨੇ ਵਿਸ਼ੇਸ਼ ਸਮਾਂ ਬੰਨ੍ਹਿਆ।

ਆਸਾ ਦੀ ਵਾਰ ਬਾਦ ਹੱਲੇ ਦੇ ਦੀਵਾਨ ਤੋਂ ਪਹਿਲਾਂ ਜਥੇਦਾਰ ਬਲਵੰਤ ਸਿੰਘ ਕਪੂਰਾ ਜਿਨ੍ਹਾਂ ਮਰਿਆਦਾ ਅਨੁਸਾਰ ਪਾਠ ਕਰਨ ਦੀ ਸੇਵਾ ਵੀ ਕੀਤੀ, ਨੇ ਬਹੁਤ ਸੁੰਦਰ ਕਥਾ ਕੀਤੀ। ਉਪਰੰਤ ਜਥੇਦਾਰ ਇਕਬਾਲ ਸਿੰਘ ਹੋਰਾਂ ਦੀਵਾਨ ਸਜਾਇਆ ਅਤੇ ਜੀਵਨ ਮੌਤ ਦੇ ਪ੍ਰਕਰਣ ਨੂੰ ਖੋਲ੍ਹ ਕੇ ਬਿਆਨਿਆ। ਜਥੇਦਾਰ ਸੇਵਾ ਸਿੰਘ ਜੀ ਨੇ ਮਾਤਾ ਦੀ ਮਹੱਤਤਾ ਤੇ ਬੋਲਦਿਆਂ ਇਤਿਹਾਸ ਵਿਚ ਮਾਤਾਵਾਂ ਦੀ ਵਿਸ਼ੇਸ਼ ਭੂਮਿਕਾ ਦੇ ਪਰਸੰਗ ਸੁਣਾ ਕੇ ਸਭ ਸੰਗਤ ਨੂੰ ਮੰਤਰ ਮੁਗਧ ਕਰ ਦਿੱਤਾ। ਸ. ਜਗਦੀਸ਼ ਸਿੰਘ ਵਰਿਆਮ ਨੇ ਆਪਣੇ ਜੰਮੂ ਨਾਲ ਸਬੰਧਾਂ ਨੂੰ ਰੌਚਕਤਾ ਨਾਲ ਬਿਆਨ ਕਰਦਿਆਂ ਮਾਤਾ ਗੁਰਚਰਨ ਕੌਰ ਅਤੇ ਸ. ਕਰਤਾਰ ਸਿੰਘ ਹੋਰਾਂ ਦੇ ਉਦਾਰ ਸੁਭਾ ਦਾ ਬਖਾਨ ਕੀਤਾ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਇਸ ਪਰਿਵਾਰ ਅਤੇ ਜੰਮੂ ਦੀ ਸਾਧ ਸੰਗਤ ਉੱਤੇ ਕੀਤੇ ਉਪਕਾਰਾਂ ਦਾ ਜ਼ਿਕਰ ਵੀ ਕੀਤਾ ਅਤੇ ਆਈ ਸਾਧ ਸੰਗਤ ਦਾ ਧੰਨਵਾਦ ਵੀ ਕੀਤਾ।

ਮਾਤਾ ਗੁਰਚਰਨ ਕੌਰ ਦਾ ਸਾਰਾ ਪਰਿਵਾਰ ਸ. ਗੁਰਬੀਰ ਸਿੰਘ—ਰਾਣੀ ਹਰਚੇਤ ਪਾਲ ਕੌਰ (ਪੁੱਤਰ-ਨੂੰਹ), ਰਣਜੀਤ ਕੌਰ ਸੁਪਤਨੀ ਸਵਰਗੀ ਕੁਲਵਿੰਦਰ ਸਿੰਘ (ਨੂੰਹ), ਹਰਵਿੰਦਰ ਸਿੰਘ—ਪਰਵਿੰਦਰ ਕੌਰ (ਪੁੱਤਰ-ਨੂੰਹ), ਸ਼ਰਨਜੀਤ ਸਿੰਘ-ਮਨਿੰਦਰ ਕੌਰ (ਪੁੱਤਰ-ਨੂੰਹ), ਪਰਮਜੀਤ ਕੌਰ (ਸਪੁੱਤਰੀ), ਗੁਰਮੀਤ ਕੌਰ-ਜੁਗਿੰਦਰ ਸਿੰਘ ਸੱਗੂ (ਤਨਜ਼ਾਨੀਆ ਨਿਵਾਸੀ ਧੀ-ਦਾਮਾਦ), ਹਰਜੀਤ ਕੌਰ-ਸ਼ਿੰਗਾਰਾ ਸਿੰਘ ਰੋਪੜ (ਧੀ-ਦਾਮਾਦ), ਅਗੋਂ ਇਹਨਾਂ ਦੇ ਪਰਿਵਾਰ ਬੱਚੇ ਬੱਚੀਆਂ ਸਭ ਸੇਵਾ ਵਿਚ ਵਿਅਸਥ ਰਹੇ। ਦਿੱਲੀ, ਸਰਸਾ, ਮੰਡੀ, ਲੁਧਿਆਣਾ, ਜਲੰਧਰ, ਰੋਪੜ, ਮੁਕੇਰੀਆ ਆਦ ਦੂਰ ਦੁਰਾਡੇ ਥਾਵਾਂ ਤੋਂ ਰਿਸ਼ਤੇਦਾਰ ਸਜਨ ਸਨੇਹੀ, ਸਾਧ ਸੰਗਤ ਹੁਮ ਹੁਮਾ ਕੇ ਪੁੱਜੀ ਹੋਈ ਸੀ। ਸੂਬਾ ਸੁਰਿੰਦਰ ਕੌਰ ਖਰਲ ਅਤੇ ਸੰਤ ਭਗਵੰਤ ਸਿੰਘ ਵੀ ਪਹੁੰਚੇ ਹੋਏ ਸਨ। ਸ੍ਰੀ ਭੈਣੀ ਸਾਹਿਬ ਤੋਂ ਉਚੇਚੇ ਆਏ ਲਾਂਗਰੀਆਂ ਨੇ ਤਿਆਰ ਕੀਤੇ ਪਦਾਰਥ ਸਾਧ ਸੰਗਤ ਨੂੰ ਛਕਾ ਕੇ ਪਰਿਵਾਰ ਨੇ ਧੰਨ ਭਾਗ ਸਮਝੇ। ਸ. ਕਰਮ ਸਿੰਘ ਹੋਰਾਂ ਸਟੇਜ ਸੰਚਾਲਨ ਦੀ ਸੇਵਾ ਬਹੁਤ ਯੋਗਤਾ ਨਾਲ ਨਿਭਾਈ ਅਤੇ ਸੂਬਾ ਸੁਖਦੇਵ ਸਿੰਘ ਜੀ ਨੇ ਆਪਣੇ ਸਹਿਯੋਗੀਆਂ ਨਾਲ ਸਾਰੇ ਪ੍ਰਬੰਧ ਨੂੰ ਬਹੁਤ ਹਿੰਮਤ ਅਤੇ ਸਿਆਣਪ ਨਾਲ ਸਿਰੇ ਚਾੜ੍ਹਿਆ। ਦਾਨ ਅਰਥ ਮਾਇਆ ਵੀ ਕਢੀ ਗਈ ਅਤੇ ਸਾਧ ਸੰਗਤ ਦੀ ਸੇਵਾ ਵੀ ਤਨੋ ਮਨੋ ਕੀਤੀ। ਸਾਰਾ ਸਮਾਗਮ ਸਤਿਸੰਗਤ ਦਾ ਵੱਡਾ ਅਵਸਰ ਸੀ। ਇਸੇ ਕਰਕੇ ਮਾਤਾ ਗੁਰਚਰਨ ਕੌਰ ਦੀ ਯਾਦ ਸਥਾਈ ਬਣਾ ਗਿਆ।

*—ਡਾ. ਤਰੁਣ ਸਿੰਘ*

# ਖ਼ਬਰਨਾਮਾ

## ਪਿੰਡ ਸਿਆਹੜ ਵਿਚ ਇਤਿਹਾਸਕ ਮੇਲਾ

ਸਿੱਖ ਮਾਈਆਂ-ਬੀਬੀਆਂ ਨੂੰ ਖੰਡੇ-ਬਾਟੇ ਦੇ ਅੰਮ੍ਰਿਤ ਦੀ ਦਾਤ ਬਖ਼ਸ਼ ਕੇ 'ਸਿੰਘਣੀਆਂ' ਬਣਾਉਣ ਦੀ ਕ੍ਰਿਪਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਹੀ ਕੀਤੀ ਸੀ ਤੇ ਇਸ ਮਹਾਨ ਸਮਾਜਿਕ ਇਨਕਲਾਬ ਦੀ ਸ਼ੁਰੂਆਤ ਪਿੰਡ ਸਿਆੜ੍ਹ ਤੋਂ ਹੀ ਹੋਈ।

ਬਿਕ੍ਰਮੀ ਸੰਮਤ ੧੯੨੦ ਦੀ ਜੇਠ ਸੁਦੀ ਪੂਰਨਮਾਸ਼ੀ (ਪਹਿਲੀ ਜੂਨ ਸੰਨ ੧੮੬੩) ਨੂੰ ਹੋਰਨਾਂ ਬੀਬੀਆਂ ਸੰਗ ਅੰਮ੍ਰਿਤਪਾਨ ਕਰਨ ਵਾਲੀ ਪਹਿਲੀ ਸਿੱਖ ਇਸਤਰੀ ਬੀਬੀ ਖੇਮ ਕੌਰ ਸਿਆੜ੍ਹ ਪਿੰਡ ਦੀ ਹੀ ਸੀ। ਉਸ ਬਾਰੇ ਜਾਣਕਾਰੀ ਪ੍ਰਾਪਤ ਕਰਨ ਦੀ ਉਤਸੁਕਤਾ ਹੋਈ ਤਾਂ ਉਸ ਬੀਬੀ ਦੇ ਪੜਪੋਤਰੇ (ਸਾਬਕਾ-ਅਧਿਆਪਕ ਗੁਰਦੇਵ ਸਿੰਘ) ਨੇ ਇਕ ਬੜੀ ਹੀ ਦਿਲਚਸਪ ਘਟਨਾ ਬਿਆਨ ਕੀਤੀ। ਮਾਸਟਰ ਗੁਰਦੇਵ ਸਿੰਘ ਦੇ ਦੱਸਣ ਅਨੁਸਾਰ ਉਹ ਸੰਤ ਬੇਲਾ ਸਿੰਘ ਤੇ ਬੀਬੀ ਖੇਮ ਕੌਰ ਦੀ ਚੌਥੀ-ਪੀੜ੍ਹੀ ਵਿਚੋਂ ਹੈ। ਬੇਲਾ ਸਿੰਘ ਤੇ ਰਣ ਸਿੰਘ ਦੋ ਸੱਕੇ ਭਰਾ ਸਨ ਤੇ ਇਹ ਦੋਵੇਂ ਪਿੰਡ ਹਥਨ (ਸੰਗਰੂਰ ਰਿਆਸਤ) ਦੀਆਂ ਦੋ ਸੱਕੀਆਂ ਭੈਣਾਂ ਵੱਲ ਵਿਆਹੇ ਹੋਏ ਸਨ। ਬੇਲਾ ਸਿੰਘ ਉਮਰ ਵਿੱਚ ਰਣ ਸਿੰਘ ਨਾਲੋਂ ਵੱਡਾ ਸੀ। ਉਸਦੀ ਉਮਰ ਉਸ ਸਮੇਂ ਮਸਾਂ ੨੩-੨੪ ਵਰ੍ਹਿਆਂ ਦੀ ਸੀ। ਇਸ ਦੀ ਪਤਨੀ ਖੇਮ ਕੌਰ ਵੀ ਵੀਹ ਕੁ ਵਰ੍ਹਿਆਂ ਦੀ ਭਰ-ਜੁਆਨ ਔਰਤ ਸੀ। ਇਹ ਦੋਵੇਂ ਭਰਾ ਵਿਆਹ ਤੋਂ ਪਹਿਲਾਂ ਹੀ ਨਾਮਧਾਰੀ ਸਿੰਘ ਸੱਜ ਚੁੱਕੇ ਸਨ ਤੇ ਬੇਲਾ ਸਿੰਘ ਸੋਧ-ਮਰਿਯਾਦਾ ਦਾ ਵੀ ਧਾਰਨੀ ਹੋ ਚੁੱਕਾ ਸੀ। ਬੇਲਾ ਸਿੰਘ ਪਹਿਲੋਂ ਪਿੰਡ ਦਾ ਨੰਬਰਦਾਰ ਹੁੰਦਾ ਸੀ ਪਰੰਤੂ ਪੱਕਾ ਨਾਮਧਾਰੀ ਸਿੰਘ ਬਣ ਜਾਣ ਕਾਰਨ ਇਸਨੂੰ ਅੰਗਰੇਜ਼ ਸਰਕਾਰ ਦਾ 'ਬਾਗ਼ੀ' ਕਰਾਰ ਦਿੱਤਾ ਗਿਆ ਤੇ ਨੰਬਰਦਾਰੀ ਇਹਦੇ ਛੋਟੇ ਭਰਾ ਰਣ ਸਿੰਘ ਨੂੰ ਦੇ ਦਿੱਤੀ ਗਈ ਸੀ।

ਪਿੰਡ ਖੋਟੇ (ਜ਼ਿਲਾ ਫ਼ਿਰੋਜ਼ਪੁਰ) ਵਿਖੇ ਅਨੰਦ ਕਾਰਜਾਂ ਦਾ ਪ੍ਰੋਗਰਾਮ ਪਹਿਲਾਂ ਤੋਂ ਹੀ ਮਿਥਿਆ ਹੋਇਆ ਸੀ। ਧੂੜ ਕੋਟ ਨੂੰ ਜਾਂਦੇ ਹੋਏ ਰਸਤੇ ਵਿੱਚ ਸ੍ਰੀ ਸਤਿਗੁਰੂ ਜੀ ਜਦੋਂ ਪਿੰਡ ਸਿਆੜ੍ਹ ਪੁੱਜੇ ਤਾਂ ਉਥੋਂ ਦੀ ਬੀਬੀ ਖੇਮ ਕੌਰ ਨੇ ਅਰਜ਼ ਕੀਤੀ:

"ਸੱਚੇ ਪਾਤਸ਼ਾਹ! ਸਾਡੇ ਤੇ ਵੀ ਤਰਸ ਤੇ ਕਿਰਪਾ ਕਰੋ। ਸਾਨੂੰ ਵੀ ਸਮਾਜ ਵਿੱਚ ਸਿਰ ਉੱਚਾ ਕਰਕੇ ਜਿਊਣ ਜੋਗਾ ਕਰ ਦਿਓ। ਜੇ ਸਾਨੂੰ ਗ੍ਰਿਹਸਤੀ ਬਣਾਇਆ ਗਿਆ ਹੈ ਤਾਂ ਸਾਨੂੰ ਵੀ ਗੁਰਸਿੱਖੀ ਰਹਿਤ-ਮਰਿਯਾਦਾ ਅਨੁਸਾਰ ਇਹ ਜ਼ਿੰਦਗੀ ਜਿਊਣ ਦਾ ਹੱਕ ਹੋਣਾ ਚਾਹੀਦਾ ਹੈ। ਮੇਰਾ ਪਤੀ ਆਪ ਜੀ ਦਾ ਸਿੱਖ ਹੈ ਪਰ ਉਹ ਮੇਰੇ ਹੱਥ ਦੀ ਪੱਕੀ ਰੋਟੀ ਨਹੀਂ ਖਾਂਦਾ ਕਿਉਂਕਿ ਉਹ ਸੋਧ-ਮਰਿਯਾਦਾ ਦਾ ਧਾਰਨੀ ਹੈ। ਉਹ ਆਪਣਾ ਪ੍ਰਸ਼ਾਦਾ ਆਪ ਤਿਆਰ ਕਰਕੇ ਛਕਦਾ ਹੈ। ਕ੍ਰਿਪਾ ਕਰੋ ਤੇ ਸਾਨੂੰ ਵੀ ਅੰਮ੍ਰਿਤ ਦੀ ਦਾਤ ਬਖਸ਼ੋ।"

ਪ੍ਰਸਥਿਤਿਆਂ ਬਣੀਆਂ ਹੀ ਹੋਈਆਂ ਸਨ ਅਤੇ ਸਤਿਗੁਰੂ ਜੀ ਵੀ ਚਾਹੁੰਦੇ ਸਨ ਕਿ ਮਾਈਆਂ ਵੀ ਕਛਹਿਰੇ ਪਾਉਣ ਅਤੇ ਅੰਮ੍ਰਿਤ ਛਕਣ। ਇਸ ਲਈ ਇਕ ਜੂਨ ਸੰਨ ੧੮੬੩ ਈਸਵੀ (ਮੁਤਾਬਕ ਬਿਕਰਮੀ ਸੰਮਤ ੧੯੨੦ ਦੇ ਜੇਠ ਸੁਦੀ ਪੂਰਨਮਾਸ਼ੀ, ਦਿਨ ਸੋਮਵਾਰ) ਨੂੰ ਸਿਆੜ੍ਹ ਵਿਖੇ ਬੀਬੀਆਂ ਨੂੰ ਅੰਮ੍ਰਿਤ ਛਕਾਏ ਜਾਣ ਵਾਸਤੇ ਨਾਮਧਾਰੀ ਸਿੱਖਾਂ ਦਾ ਇਕੱਠ ਹੋਇਆ। ਇਸ ਮੇਲੇ ਵਿੱਚ ਕੁਲ ਬਾਈ ਬੀਬੀਆਂ ਨੇ ਖੰਡੇ-ਬਾਟੇ ਦਾ ਅੰਮ੍ਰਿਤ ਛਕਿਆ। ਸਭ ਤੋਂ ਪ੍ਰਥਮ ਅੰਮ੍ਰਿਤ ਪਾਨ ਕਰਨ ਵਾਲੀ ਬੀਬੀ ਸੀ ਸੰਤ ਬੇਲਾ ਸਿੰਘ 'ਸੋਧੀ' ਦੀ ਪਤਨੀ ਬੀਬੀ ਖੇਮ ਕੌਰ। ਇਕ ਹੋਰ ਬੀਬੀ ਮਾਨ ਕੌਰ ਵੀ ਇਸੇ ਪਿੰਡ ਦੀ ਸੀ ਜੋ ਪਿੰਡ ਪੱਤੋ ਵਿਖੇ ਵਿਆਹੀ ਹੋਈ ਸੀ। ਇਸ ਮੇਲੇ ਵਿੱਚ ਹੀ ਸਤਿਗੁਰੂ ਰਾਮ ਸਿੰਘ ਜੀ ਦੀ ਮਾਤਾ ਸਦਾ ਕੌਰ ਤੇ ਮਹਿਲ ਮਾਤਾ ਜੱਸਾਂ ਨੇ ਵੀ ਅੰਮ੍ਰਿਤ ਛਕਿਆ। ਉਸ ਸਮੇਂ ਦੀ ਇਹ ਇਕ ਬਹੁਤ ਹੀ ਇਨਕਲਾਬੀ ਘਟਨਾ ਸੀ। ਇਸ ਮਹਾਨ ਕਾਰਜ ਨੂੰ ਨਿਪਟਾਕੇ ਸਤਿਗੁਰੂ ਰਾਮ ਸਿੰਘ ਜੀ ਪੜਾਓ-ਪੜਾਈ, ਧੂੜਕੋਟ ਹੁੰਦੇ ਹੋਏ, ਪਿੰਡ ਖੋਟੇ ਪਹੁੰਚੇ ਜਿਥੇ ਆਪ ਜੀ ਨੇ 'ਹਵਨ' ਦੀ ਪਵਿੱਤਰ ਅਗਨੀ ਤੇ 'ਵੇਦੀ' ਦੁਆਲੇ ਸ੍ਰੀ ਆਦਿ ਗ੍ਰੰਥ ਸਾਹਿਬ ਵਿਚੋਂ ਸੂਹੀ ਮਹਲਾ ਚੌਥਾ ਦੀਆਂ ਚਾਰ ਲਾਵਾਂ ਪੜ੍ਹਕੇ, ਗੁਰਮਤਿ ਆਨੰਦ ਕਾਰਜਾਂ ਦੀ ਪਰਪਾਟੀ ਨੂੰ ਤੋਰਿਆ ਤੇ ਪਹਿਲੇ ਛੇ ਆਨੰਦ ਕਾਰਜ ਸੰਪੂਰਨ ਕੀਤੇ ਜਿਨ੍ਹਾਂ ਵਿਚੋਂ ਦੋ ਅੰਤਰ-ਜਾਤੀ ਵਿਆਹ ਵੀ ਸਨ।

ਇਨ੍ਹਾਂ ਦੋਵੇਂ ਘਟਨਾਵਾਂ ਵਿਚਕਾਰ ਦੋ ਦਿਨਾਂ ਦਾ ਹੀ ਅੰਤਰ ਹੈ। ਆਨੰਦ ਕਾਰਜਾਂ ਵਾਸਤੇ ਵੀ ਤਾਂ ਬੀਬੀਆਂ ਨੂੰ ਅੰਮ੍ਰਿਤ ਛਕਾਉਣਾ ਹੀ ਸੀ ਜੋ ਖੋਟੇ ਪਿੰਡ ਵੀ ਛਕਾਇਆ ਗਿਆ। ਸਿਆੜ੍ਹ ਪਿੰਡ ਵਿਖੇ ਬੀਬੀਆਂ ਨੂੰ ਅੰਮ੍ਰਿਤ ਛਕਾਏ ਜਾਣ ਵਾਸਤੇ ੧ ਜੂਨ ੧੮੬੩ ਈ. ਨੂੰ ਕੀਤਾ ਗਿਆ ਉਚੇਚਾ ਮੇਲਾ ਖਾਸ ਮਹੱਤਵ ਰੱਖਦਾ ਹੈ। ਸਪੱਸ਼ਟ ਹੈ ਕਿ ਸਿਆੜ੍ਹ ਪਿੰਡ ਦੀ ਬੀਬੀ ਖੇਮ ਕੌਰ ਵੱਲੋਂ ਬਿਆਨ ਕੀਤੀ ਇਸਤਰੀ ਜਾਤੀ ਦੀ ਵੇਦਨਾ ਇਕ ਅਹਿਮ ਕਾਰਨ ਸੀ ਜਿਸ ਕਰਕੇ ਸਿਆੜ੍ਹ ਪਿੰਡ ਨੂੰ ਇਸ ਮਹਾਨ ਅਤੇ ਇਨਕਲਾਬੀ ਪ੍ਰੰਪਰਾ ਦੀ ਸ਼ੁਰੂਆਤ ਵਾਸਤੇ ਚੁਣਿਆ ਗਿਆ। ਇੰਜ, ਸ੍ਰੀ ਭੈਣੀ ਸਾਹਿਬ, ਮੁਠੱਡਾ ਤੇ ਖੋਟੇ ਪਿੰਡਾਂ ਦੀ ਤਰ੍ਹਾਂ ਸਿਆੜ੍ਹ ਪਿੰਡ ਵੀ ਨਾਮਧਾਰੀ ਸਿੱਖੀ ਦੀ ਆਨ ਅਤੇ ਸ਼ਾਨ ਦਾ ਪ੍ਰਤੀਕ ਬਣ ਗਿਆ। ਸਿਆੜ੍ਹ ਪਿੰਡ ਦੇ ਵਸਨੀਕ ਆਪਣੇ ਇਸ ਇਤਿਹਾਸਕ ਪਿੰਡ ਨੂੰ 'ਸ੍ਰੀ ਭੈਣੀ ਸਾਹਿਬ ਦੀ ਡਿਉਢੀ' ਕਰਕੇ ਮੰਨਦੇ ਹਨ।

ਅੱਜ ਪੂਰੇ ਇੱਕ ਸੌ ਇਕੱਤੀ ਵਰ੍ਹਿਆਂ ਬਾਅਦ, ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਇਸ ਪਿੰਡ ਵਿੱਚ 'ਪਹਿਲੀ

  

ਜੂਨ ੧੯੬੩ ਈ. ਦੇ ਇਤਿਹਾਸਕ ਦਿਨ' ਨੂੰ ਮਨਾਉਣ ਵਾਸਤੇ ਉਚੇਚੇ ਪਧਾਰੇ। ਇਸ ਸਮੇਂ, ਪਿੰਡ ਸਿਆੜ੍ਹ ਵਿੱਚ ਇੱਕ ਇਤਿਹਾਸਕ ਮੇਲੇ ਵਰਗੀ ਰੌਣਕ ਸੀ। ਸਾਰੇ ਪਿੰਡ ਦੀਆਂ ਗਲੀਆਂ ਅਤੇ ਸੜਕਾਂ ਨੂੰ ਸਾਫ਼-ਸੁਥਰਾ ਕਰਕੇ ਰੰਗ-ਬਿਰੰਗੇ ਝੰਡਿਆਂ ਨਾਲ ਸਜਾਇਆ ਗਿਆ ਸੀ। ਸ੍ਰੀ ਸਤਿਗੁਰੂ ਜੀ ਨੇ ਸਭ ਤੋਂ ਪਹਿਲਾਂ ਉਸ ਇਤਿਹਾਸਕ ਸਥਾਨ ਅੰਦਰ ਪਦਾਰਪਣ ਕੀਤਾ ਜਿਥੇ ਸਤਿਗੁਰੂ ਰਾਮ ਸਿੰਘ ਜੀ ਵੱਲੋਂ ਬੀਬੀਆਂ ਨੂੰ ਅੰਮ੍ਰਿਤ ਛਕਾਏ ਜਾਣ ਦੀ ਰੀਤ ਤੋਰੀ ਗਈ ਸੀ। ਇਹ ਉਹ ਜਗ੍ਹਾ ਹੈ ਜੋ ਬੇਲਾ ਸਿੰਘ, ਰਣ ਸਿੰਘ ਭਰਾਵਾਂ ਦੀ ਹਵੇਲੀ ਹੋਇਆ ਕਰਦੀ ਸੀ। ਉਸ ਪੁਰਾਤਨ ਇਮਾਰਤ ਦਾ ਨਵ-ਨਿਰਮਾਣ ਕੀਤਾ ਗਿਆ ਹੈ, ਪਰ ਰੂਪ-ਰੇਖਾ ਸਾਰੀ ਪੁਰਾਣੀ ਹੀ ਰੱਖੀ ਗਈ ਹੈ। ਅੰਦਰ-ਬਾਹਰ ਦੀਵਾਰਾਂ ਉਪਰ ਨਿੱਕੀਆਂ (ਪਾਕਿਸਤਾਨੀ) ਇੱਟਾਂ ਦੀ ਚਿਣਾਈ ਕੀਤੀ ਗਈ ਹੈ। ਛੱਤ ਪੱਕੇ ਲੈਂਟਰ ਦੀ ਬੀਮ ਪਾ ਕੇ ਪਾਈ ਗਈ ਹੈ। ਛੱਤ ਉਪਰ ਉਹ ਚੁਬਾਰਾ ਵੀ ਜਿਉਂ ਦਾ ਤਿਉਂ ਉਸਾਰਿਆ ਗਿਆ ਹੈ ਜਿਸ ਵਿੱਚ ਬੈਠਿਆਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ੧੭ ਜਨਵਰੀ ਸੰਨ ੧੮੭੨ ਦੀ ਸ਼ਾਮ ਨੂੰ ਮਲੇਰਕੋਟਲੇ ਦੇ ਰੱਕੜ ਤੋਂ ਤੋਪਾਂ ਦੀ ਪਹਿਲੀ ਗਰਜ ਸੁਣੀ ਸੀ ਤੇ ਉਥੇ ਸ਼ਹੀਦ ਹੋ ਰਹੇ ਆਪਣੇ ਉਨ੍ਹਾਂ ਮਰਜੀਵੜੇ ਸਿੱਖਾਂ ਬਾਬਤ ਇਸ ਭਾਵ ਦੇ ਸ਼ਬਦ ਆਪਣੇ ਪਵਿੱਤਰ ਮੁਖਾਰ-ਬਿੰਦ ਤੋਂ ਉਚਾਰੇ ਸਨ : "ਚੜ੍ਹ ਕੇ ਚੰਗਾ ਕੀਤੋ ਨੇ। ਸਿੱਖੀ ਵਾਲੀ ਅਣਖ ਰੱਖ ਵਿਖਾਈ ਹੈ। ਸਿੱਖੀ ਨੂੰ ਵੱਟਾ ਨਹੀਂ ਲੱਗਣ ਦਿੱਤਾ।"

ਇਸ ਮੌਜੂਦਾ ਇਤਿਹਾਸਕ ਇਮਾਰਤ ਦੀ ਗੁਲਾਬੀ ਤੇ ਸਫ਼ੇਦ ਦੱਖ ਬੜੀ ਪ੍ਰਭਾਵਿਤ ਕਰਦੀ ਹੈ। ਅੰਦਰ ਦੀ ਸਾਹਮਣੀ ਦੀਵਾਰ ਉਪਰ ਸਤਿਗੁਰੂ ਰਾਮ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਰੰਗੀਨ ਚਿੱਤਰਾਂ ਦੇ ਵਿਚਕਾਰ 'ਬੀਬੀਆਂ ਨੂੰ ਅੰਮ੍ਰਿਤ ਛਕਾਏ ਜਾਣ ਦੀ ਪਹਿਲੀ ਇਤਿਹਾਸਕ ਘਟਨਾ' ਨੂੰ ਦਰਸਾਉਂਦਾ ਇੱਕ ਰੰਗੀਨ ਚਿੱਤਰ ਵੀ ਸੁਭਾਏਮਾਨ ਸੀ। ਇਸ ਇਤਿਹਾਸਕ ਚਿੱਤਰ ਹੇਠ ਘਟਨਾ ਦਾ ਸਮਾਂ 'ਜੇਠ ਸੁਦੀ ਪੂਰਨਮਾਸ਼ੀ ਸੰਮਤ ੧੯੨੦ ਬਿਕ੍ਰਮੀ' ਤੇ ਸਥਾਨ 'ਸਿਆਹੜ' ਲਿਖਿਆ ਹੋਇਆ ਹੈ।

ਏਥੇ ਹੀ ਸੰਤ ਬਾਬਾ ਮੀਹਾਂ ਸਿੰਘ ਦੇ ਸਪੁੱਤਰ 'ਸੰਤ ਮਾਨ ਸਿੰਘ' ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਨਮਸਕਾਰ ਕੀਤੀ। ਸੰਤ ਬਾਬਾ ਮੀਹਾਂ ਸਿੰਘ 'ਨਾਨਕਸਰ ਠਾਠ' ਦੀ ਸਿੱਖੀ-ਮਰਿਯਾਦਾ ਦੇ ਧਾਰਨੀ ਚੰਗੇ ਗ੍ਰਿਹਸਤੀ ਸੰਤ ਹੋਏ ਹਨ ਜੋ ਪਿੰਡ ਸਿਆੜ੍ਹ ਦੇ ਹੀ ਵਸਨੀਕ ਸਨ। ਬਹੁਤ ਸਾਰੇ ਹੋਰ ਸਿੱਖ ਤੇ ਪਿੰਡ ਦੇ ਪਤਵੰਤੇ ਸਰੀਰਾਂ ਨੇ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਨਮਸਕਾਰ ਕੀਤੀ।

ਅੱਜ ਦੇ ਦਿਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਇਸ ਇਤਿਹਾਸਕ ਪਿੰਡ ਸਿਆੜ੍ਹ ਵਿਖੇ, ਨੌਂ ਵਰ੍ਹਿਆਂ ਦੇ ਲੰਮੇ ਅਰਸੇ ਬਾਅਦ, ਪਦਾਰਪਣ ਕਰ ਰਹੇ ਸਨ ਤੇ ਉਹ ਵੀ 'ਸਿੱਖ ਬੀਬੀਆਂ ਨੂੰ ਪਹਿਲੀ ਵਾਰ ਅੰਮ੍ਰਿਤ ਛਕਾਏ ਜਾਣ ਵਾਲੇ ਇਤਿਹਾਸਕ ਦਿਹਾੜੇ' ਦੀ ਯਾਦ ਵਿੱਚ। ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਆਪਣੇ ਵਕਤ ਅੰਦਰ ਇਸ ਪਿੰਡ ਨੂੰ ਸਮੇਂ-ਸਮੇਂ ਨਿਵਾਜਦੇ ਰਹੇ ਸਨ। ਵੱਡ-ਪ੍ਰਤਾਪੀ ਪਾਤਸ਼ਾਹ ਜੀ ਦੇ ਸਮੇਂ, ਸਿਆੜ੍ਹ ਪਿੰਡ ਵਿਖੇ ਸੰਨ ੧੯੨੯ ਵਿੱਚ ਇਕ ਹੋਲਾ-ਮਹੱਲਾ ਵੀ ਮਨਾਇਆ ਗਿਆ ਸੀ।

ਅੱਜ ਦੇ ਮੇਲੇ ਦਾ ਮੁੱਖ ਆਯੋਜਨ ਪਿੰਡ ਦੇ ਬਾਹਰਲੇ ਪਾਸੇ (ਸਹਿਕਾਰੀ ਬੈਂਕ ਦੇ ਲਾਗੇ) ਨਾਮਧਾਰੀ ਗੁਰਦੁਆਰੇ ਦੇ ਅੰਦਰ ਕੀਤਾ ਗਿਆ। ਇਥੇ ਸ੍ਰੀ ਭੈਣੀ ਸਾਹਿਬ ਤੋਂ ਉਚੇਚੇ ਪਹੁੰਚੇ ਜਥੇਦਾਰ ਇਕਬਾਲ ਸਿੰਘ ਨੇ ਆਪਣੇ ਜਥੇ ਸਮੇਤ ਦੀਵਾਨ ਲਗਾ ਰੱਖਿਆ ਸੀ। ਇਹ ਗੁਰਦੁਆਰਾ ਸੰਨ ੧੯੭੧-੭੨ ਵਿੱਚ ਲੋਹੇ ਦੇ ਗਾਰਡਰ ਪਾ ਕੇ ਉਸਾਰਿਆ ਗਿਆ। ਇਹ ਜਗ੍ਹਾ ਇਕ ਨਾਮਧਾਰੀ ਸਿੱਖ (ਪ੍ਰੀਤਮ ਸਿੰਘ) ਵੱਲੋਂ ਦਾਨ ਕੀਤੀ ਗਈ ਸੀ ਜਿਸਦਾ ਰਕਬਾ ਦੋ ਕੁ ਕਨਾਲਾਂ ਦੇ ਕਰੀਬ ਹੈ। ਵੱਡੇ ਹਾਲ ਕਮਰੇ ਅੰਦਰ ਸਾਹਮਣੀ ਦੀਵਾਰ ਵਿੱਚ ਬਣੀਆਂ ਪੜਛੱਤੀਆਂ ਉਪਰ ਸਤਿਗੁਰੂ ਰਾਮ ਸਿੰਘ, ਸਤਿਗੁਰੂ ਪ੍ਰਤਾਪ ਸਿੰਘ, ਸਤਿਗੁਰੂ ਜਗਜੀਤ ਸਿੰਘ ਜੀ ਤੇ ਸੰਤ ਬਾਬਾ ਮੀਹਾਂ ਸਿੰਘ ਦੀਆਂ ਰੰਗੀਨ ਤਸਵੀਰਾਂ ਸ਼ੀਸ਼ੇ ਵਿੱਚ ਫਰੇਮ ਕੀਤੀਆਂ ਹੋਈਆਂ ਵੇਖਣ ਨੂੰ ਮਿਲੀਆਂ। ਇਸ ਗੁਰਦੁਆਰੇ ਵਿੱਚ ਕੁਝ ਕਮਰੇ ਤੇ ਲੰਗਰ ਹਾਲ ਵੀ ਉਸਰ ਚੁੱਕੇ ਹਨ। ਵਿਹੜਾ ਪੱਕਾ ਹੋਣਾ ਅਜੇ ਬਾਕੀ ਹੈ।

ਇਸ ਸਥਾਨ ਤੇ ਪਹੁੰਚਕੇ ਸ੍ਰੀ ਸਤਿਗੁਰੂ ਜੀ ਆਪਣੇ ਆਸਣ 'ਤੇ ਸੁਸ਼ੋਭਿਤ ਹੋਏ। ਦੂਰੋਂ-ਨੇੜਿਓਂ ਪਹੁੰਚੀ ਸਾਰੀ ਸੰਗਤ ਸ੍ਰੀ ਸਤਿਗੁਰੂ ਜੀ ਦੇ ਸਾਹਵੇਂ ਨਤਮਸਤਕ ਹੋ ਕੇ ਆਪਣੇ ਆਪ ਨੂੰ ਵਡਭਾਗਾ ਸਮਝ ਰਹੀ ਸੀ।

ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਉਪਰੰਤ, ਏਥੇ ਕਵੀਸ਼ਰ ਰਵੇਲ ਸਿੰਘ ਦੇ ਜਥੇ ਨੇ ਕਵੀਸ਼ਰੀ-ਪ੍ਰਸੰਗ ਸੰਗਤ ਨੂੰ ਸੁਣਾਏ ਆਰੰਭ ਕੀਤੇ। ਮਲੇਰਕੋਟਲਾ ਅਤੇ ਆਸ-ਪਾਸ ਦੇ ਸਾਰੇ ਪਿੰਡਾਂ ਦੀ ਨਾਮਧਾਰੀ ਸੰਗਤ ਵੱਡੀ ਗਿਣਤੀ ਵਿੱਚ ਇਸ ਮੇਲੇ ਤੇ ਪਹੁੰਚੀ ਹੋਈ ਸੀ। 'ਮਲੇਰਕੋਟਲਾ ਨਾਮਧਾਰੀ ਸ਼ਹੀਦੀ ਸਮਾਰਕ' ਦੇ ਮਹੰਤ ਸੰਤੋਖ ਸਿੰਘ, 'ਨਾਮਧਾਰੀ ਗਰਲਜ਼ ਕਾਲਜ ਮਲੇਰਕੋਟਲਾ' ਦੇ ਸੰਚਾਲਕ ਡਾ. ਕਮਲਜੀਤ ਸਿੰਘ 'ਟਿੱਬਾ', ਇਲਾਕੇ ਦੇ ਸੂਬਾ ਬਲਵਿੰਦਰ ਸਿੰਘ ਝੱਲ, ਸੂਬਾ ਦਰਸ਼ਨ ਸਿੰਘ ਰਾਏਸਰ ਅਤੇ ਸੂਬਾ ਹਰਭਜਨ ਸਿੰਘ ਲੁਧਿਆਣਾ ਵੀ ਏਥੇ ਸਾਧ ਸੰਗਤ ਦੀ ਸੇਵਾ ਕਰ ਰਹੇ ਸਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਿਆੜ੍ਹ ਪਿੰਡ ਅਤੇ ਨੇੜਲੇ ਇਲਾਕਿਆਂ ਦੀ ਨਾਮਧਾਰੀ ਸੰਗਤ ਨੂੰ ਇਸ ਇਤਿਹਾਸਕ ਦਿਹਾੜੇ ਖੁੱਲ੍ਹੇ ਦਰਸ਼ਨ ਦੇ ਕੇ ਕਿਰਤਾਰਥ ਕੀਤਾ। ਇਸ ਤਰ੍ਹਾਂ, ਇਸ ਇਤਿਹਾਸਕ ਪਿੰਡ ਵਿੱਚ ਇਕ ਹੋਰ ਇਤਿਹਾਸਕ ਮੇਲਾ ਅੱਜ (੧ ਜੂਨ ਸੰਨ ੨੦੦੮) ਮੰਗਲਵਾਰ ਨੂੰ ਸੰਪੰਨ ਹੋਇਆ।

*—ਮਹਿੰਦਰ ਸਿੰਘ ਭੂਕਾ*

## ਯੂ. ਕੇ. ਵਿੱਚ ਸ਼ਰਧਾਂਜਲੀ ਸਮਾਗਮ

ਨਾਮਧਾਰੀ ਪੰਥ ਦੇ ਦੋ ਮਹਾਨ ਵਿਅਕਤੀ ਸੰਤ ਹਰਨਾਮ ਸਿੰਘ ਜੀ ਅਤੇ ਡਾ. ਅਮਰ ਭਾਰਤੀ ਜੀ ਆਪਣੇ ਸੁਆਸਾਂ ਦੀ ਪੂੰਜੀ ਸਮੇਟ ਕੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਦਾ ਬਰਾਜੇ ਹਨ।

ਸੰਤ ਹਰਨਾਮ ਸਿੰਘ ਜੀ ਨੇ ੫੦ ਸਾਲਾਂ ਤੋਂ ਉਪਰ ਸ੍ਰੀ ਭੈਣੀ ਸਾਹਿਬ ਲੰਗਰ ਦੀ ਨਿਸ਼ਕਾਮ ਸੇਵਾ ਕੀਤੀ ਹੈ। ਇਸ ਸੇਵਾ ਅਤੇ ਨਾਮ ਸਿਮਰਨ ਦੁਆਰਾ ਸੰਤਾਂ ਨੂੰ ਆਤਮਿਕ ਗਿਆਨ ਦੀ ਪ੍ਰਾਪਤੀ ਹੋਈ ਇਸੇ ਕਾਰਨ ਆਪ ਜੀ ਸਾਧ ਸੰਗਤ ਦੀਆਂ ਮਨੋਕਾਮਨਾਵਾਂ ਪੂਰੀਆਂ ਕਰਦੇ ਰਹਿੰਦੇ।

ਮਨੁੱਖ ਦੇ ਪੂਰਬਲੇ ਕਰਮਾਂ ਕਰਕੇ ਉਸ ਨੂੰ ਦੇਹਧਾਰੀ ਸਤਿਗੁਰੂ ਦੀ ਪ੍ਰਾਪਤੀ ਹੁੰਦੀ ਹੈ, ਸਤਿਗੁਰੂ ਜੀ, ਸੰਤ ਵੀ ਤੇ ਸੰਗਤ ਵੀ ਜੀਹੋ ਜਹੀ ਚਾਉਣ ਬਣਾ ਸਕਦੇ ਹਨ।

ਡਾ. ਅਮਰ ਭਾਰਤੀ ਜੀ ਬਹੁ-ਪੱਖੀ ਸ਼ਖਸੀਅਤ ਹੋਣ ਦੇ ਨਾਲ-ਨਾਲ ਉੱਚ ਕੋਟੀ ਦੇ ਸਾਹਿਤਕਾਰ, ਸਾਦਕ ਅਤੇ ਲੇਖਕ ਸਨ। ਸ਼ਬਦਾਵਲੀ ਤੇ ਉਹਨਾਂ ਦਾ ਪੂਰਨ ਅਧਿਕਾਰ ਸੀ। ਸ੍ਰੀ ਸਤਿਗੁਰੂ ਪ੍ਰਤਾਪ ਜੀ ਤੋਂ ਵਰੋਸਾਏ ਹੋਏ ਪ੍ਰਸਿੱਧ ਨਾਮਧਾਰੀ ਪ੍ਰਚਾਰਕ ਸੰਤ ਨਿਧਾਨ ਸਿੰਘ ਜੀ ਆਲਮ ਅਤੇ ਭਾਰਤੀ ਜੀ ਵੀ ਪਿੰਡ ਲੋਪੋਕੇ (ਅੰਮ੍ਰਿਤਸਰ) ਦੇ ਨਿਵਾਸੀ ਸਨ। ਭਾਰਤੀ ਜੀ ਬਹੁਤ ਪ੍ਰਸਿੱਧ ਪੁਸਤਕਾਂ ਦੇ ਲੇਖਕ ਸਨ।

ਭਾਰਤੀ ਜੀ ਦੀ ਕਲਮ ਤੋਂ ਕੁਝ ਮਹਤਵਪੂਰਨ ਪੁਸਤਕਾਂ ਪ੍ਰਕਾਸ਼ਿਤ ਹੋਈਆਂ ਜਿਵੇਂਕਿ—'ਸਿਖ ਇਤਿਹਾਸ ਤੇ ਕੂਕੇ-ਤੁਲਨਾਤਮਕ ਅਧਿਐਨ।

ਸ਼ਨਿਚਰਵਾਰ ੮ ਮਈ ੨੦੦੪ ਨੂੰ ਨਾਮਧਾਰੀ ਸੰਗਤ ਯੂ.ਕੇ. ਵਲੋਂ ਨਾਮਧਾਰੀ ਸਿੱਖ ਸੈਂਟਰ ਸਾਊਥਾਲ ਵਿਖੇ ਸੰਤ ਹਰਨਾਮ ਸਿੰਘ ਜੀ ਅਤੇ ਡਾ. ਅਮਰ ਭਾਰਤੀ ਜੀ ਦੀ ਯਾਦ ਵਿੱਚ ਉਲੀਕਿਆ ਗਿਆ ਸ਼ਰਧਾਂਜਲੀ ਸਮਾਗਮ ਕੀਤਾ ਗਿਆ।

ਨਾਮ ਸਿਮਰਨ ਦੌਰਾਨ ਸੰਤ ਕਿਰਪਾਲ ਸਿੰਘ ਜੀ ਚਾਨਾ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਵਿੱਤਰ ਦਰਸ਼ਨ ਅਤੇ ਉਪਦੇਸ਼ ਡੀ.ਵੀ.ਡੀ. ਰਾਹੀਂ ਸੰਗਤ ਨੂੰ ਕਰਵਾਏ। ਦੋ ਸਧਾਰਨ ਪਾਠਾ ਦੇ ਭੋਗ, ਸੰਤ ਹਰਨਾਮ ਸਿੰਘ ਜੀ ਅਤੇ ਅਮਰ ਭਾਰਤੀ ਜੀ ਨਮਿਤ ਸੰਤ ਸਤਬਚਨ ਸਿੰਘ ਜੀ ਦੇਉਰਾ ਪ੍ਰਵਾਰ ਵੱਲੋਂ ਪਾਏ ਗਏ। ਅਰਦਾਸ ਉਪਰੰਤ ਉਸਤਾਦ ਹਰਭਜਨ ਸਿੰਘ ਜੀ ਗੁਰਦੇਵ ਸਿੰਘ ਜੀ (ਸਰੋਦਵਾਦਕ) ਸਤਵਿੰਦਰ ਸਿੰਘ ਜੀ ਕੁਲਵੰਤ ਸਿੰਘ ਜੀ ਅਤੇ ਨਰਿੰਦਰਪਾਲ ਸਿੰਘ ਜੀ ਨੇ ਸਾਧ ਸੰਗਤ ਨੂੰ ਮਨੋਹਰ ਕੀਰਤਨ ਦੁਆਰਾ ਨਿਹਾਲ ਕੀਤਾ।

ਸੰਤ ਅਜੀਤ ਸਿੰਘ ਜੀ ਨਾਮਧਾਰੀ ਨੇ ਅਮਰ ਭਾਰਤੀ ਜੀ ਬਾਰੇ ਵਿਸ਼ੇਸ਼ ਵਿਚਾਰ ਪ੍ਰਗਟ ਕੀਤੇ। ਉਹਨਾਂ ਦਸਿਆ ਕਿ ਭਾਰਤੀ ਜੀ ਦਾ ਜੀਵਨ ਕਿਨਾ ਸਾਦਾ ਅਤੇ ਵਿਸ਼ਾਲ ਸੀ। ਸਾਦਗੀ ਦੇ ਨਾਲ-ਨਾਲ ਉਹਨਾਂ ਨੂੰ ਪਰਬਤਾਂ ਨਾਲ ਗੂੜਾ ਲਗਾਓ ਸੀ ਅਤੇ ਉਹ ਸਮਝਦੇ ਸਨ ਕਿ ਉੱਚੇ ਇਕਾਂਤ ਵਿੱਚ ਬੈਠ ਕੇ ਅਕਾਲ ਪੁਰਖ ਨਾਲ ਜੁੜਨ ਦਾ ਸਭ ਤੋਂ ਵਧੀਆ ਤਰੀਕਾ ਹੈ। ਉਸਤਾਦ ਹਰਭਜਨ ਸਿੰਘ ਜੀ ਅਤੇ ਸੰਤ ਗੁਰਦੇਵ ਸਿੰਘ ਜੀ ਨੇ ਭਾਰਤੀ ਜੀ ਬਾਰੇ ਆਪਣੇ ਨਿਜੀ ਜੀਵਨ ਦੇ ਅਨੁਭਵ ਬਿਆਨ ਕੀਤੇ।

ਸੰਤ ਅਜੀਤ ਸਿੰਘ ਜੀ (ਅਨਜਾਣ ਜੀ ਦੇ ਬੇਟੇ) ਹੋਰਾਂ ਆਖਿਆ "ਭਾਰਤੀ ਜੀ ਨਹੀਂ ਰਹੇ-ਪਰ ਭਾਰਤੀ ਜੀ ਅਮਰ ਹੋ ਗਏ ਹਨ।"

ਸੰਤ ਸੁਲਖਣ ਸਿੰਘ ਜੀ (ਪ੍ਰਧਾਨ ਯੂ.ਕੇ.) ਨੇ ਸੰਤ ਹਰਨਾਮ ਸਿੰਘ ਜੀ ਦੇ ਪਛੋਕੜ ਤੋਂ ਪਰਿਵਾਰ ਦੀ ਜਾਣਕਾਰੀ ਦੇਂਦਿਆਂ ਸੰਤਾਂ ਦੇ ਪਰਉਪਕਾਰ ਸਾਧ ਸੰਗਤ ਨਾਲ ਸਾਂਝੇ ਕੀਤੇ ਅਤੇ ਦਸਿਆ ਕਿ ਸੰਤ ਹਰਨਾਮ ਸਿੰਘ ਜੀ ਨੇ ਸੰਤ ਪੂਰਨ ਸਿੰਘ ਜੀ ਤੋਂ ਸੇਧ ਲੈ ਕੇ ਆਪਣੇ ਜੀਵਨ ਸਿਮਰਨ ਅਤੇ ਸੇਵਾ ਵਿੱਚ ਸਫਲ ਕੀਤਾ।

ਅੰਤ ਵਿੱਚ ਸਾਊਥਾਲ ਸੈਂਟਰ ਦੇ ਪ੍ਰਧਾਨ ਸੰਤ ਕੁਲਦੀਪ ਸਿੰਘ ਜੀ ਚਾਨਾ ਨੇ ਸੰਤਾਂ ਦੇ ਜੀਵਨ ਦੇ ਕੁਝ ਸੰਕੇਤ ਸਾਧ ਸੰਗਤ ਨਾਲ ਸਾਂਝੇ ਕੀਤੇ। ਅਤੇ ਸਾਧ ਸੰਗਤ ਦੇ ਇਸ ਉਪਰਾਲੇ ਦਾ ਧੰਨਵਾਦ ਕੀਤਾ। ਸਕੱਤਰ ਸੰਤ ਗੁਰਤੇਜ ਸਿੰਘ ਜੀ ਨੇ ਹਮੇਸ਼ਾ ਦੀ ਤਰ੍ਹਾਂ ਬਹੁਤ ਨਿਮਰਤਾ ਨਾਲ ਸਟੇਜ ਦੀ ਸੇਵਾ ਨਿਭਾਈ।

ਅਸੀਂ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਪਵਿੱਤਰ ਚਰਨਾਂ ਵਿੱਚ ਅਰਦਾਸ ਕਰਦੇ ਹਾਂ ਕਿ ਇਹੋ ਜਿਹੇ ਉੱਚੇ ਜੀਵਨ ਆਦਰਸ਼ ਵਾਲੇ ਸੰਤਾਂ ਦੇ ਚਰਨਾਂ ਵਿਚੋਂ ਸਾਨੂੰ ਵੀ ਕੁਝ ਕਿਣਕਾ ਮਾਤਰ ਧੂੜ ਮਿਲ ਜਾਵੇ ਤਾਂਕਿ ਅਸੀਂ ਵੀ ਆਪਣਾ ਲੋਕ ਅਤੇ ਪਰਲੋਕ ਸਵਾਰ ਸਕੀਏ।

*—ਸੁਖਪਾਲ ਸਿੰਘ ਭੱਟੀ*
*ਸਾਊਥਹਾਲ, ਯੂ. ਕੇ.*

## ਖ਼ਬਰਾਂ ਭੈਣੀ ਸਾਹਿਬ ਦੀਆਂ

### 'ਗੁਰੂ ਹਰਿ ਕ੍ਰਿਸ਼ਨ ਆਸ਼ਰਮ' ਦੀ ਨੀਂਹ ਰੱਖੀ ਗਈ

ਸ੍ਰੀ ਭੈਣੀ ਸਾਹਿਬ ਦੇ ਸਰਕਾਰੀ ਹਾਇਰ ਸੈਕੰਡਰੀ ਸਕੂਲ ਦੇ ਸਾਹਮਣੇ, ਮਿਤੀ ੪ ਜੂਨ ੨੦੦੪ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ 'ਗੁਰੂ ਹਰਿ ਕ੍ਰਿਸ਼ਨ ਅਰੋਗ ਆਸ਼ਰਮ' (ਯੋਗ ਅਤੇ ਕੁਦਰਤੀ-ਇਲਾਜ ਕੇਂਦਰ) ਦਾ ਨੀਂਹ ਪੱਥਰ ਆਪਣੇ ਪਵਿੱਤਰ ਕਰ-ਕੰਵਲਾਂ ਨਾਲ ਰੱਖਿਆ।

ਮਾਨਸਿਕ-ਤਣਾਓ ਅਤੇ ਅਨੇਕ ਰੋਗਾਂ ਨਾਲ ਗ੍ਰੱਸੇ ਵਰਤਮਾਨ-ਯੁੱਗ ਵਿਚ 'ਯੋਗ ਅਤੇ ਕੁਦਰਤੀ ਇਲਾਜ ਪ੍ਰਣਾਲੀ' ਦੇ ਮਹੱਤਵ ਨੂੰ ਵੇਖਦਿਆਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਵਿਚ ਪਿਛਲੇ ਸੱਤ ਵਰ੍ਹਿਆਂ ਤੋਂ ਚੱਲ ਰਹੇ 'ਨਾਮਧਾਰੀ ਯੋਗ ਅਤੇ ਕੁਦਰਤੀ ਇਲਾਜ ਕੇਂਦਰ' ਦੇ ਵਿਕਾਸ ਨੂੰ ਚਿਤਵਿਆ ਹੈ ਅਤੇ ਇਸ ਕੇਂਦਰ ਦੇ ਨਵ-ਨਿਰਮਾਣ ਦਾ ਹੁਕਮ ਕੀਤਾ ਹੈ। 'ਗੁਰੂ ਹਰਿ ਕ੍ਰਿਸ਼ਨ ਅਰੋਗ

ਆਸ਼ਰਮ' ਦੇ ਨਾਂ ਹੇਠ ਇਸ ਕੇਂਦਰ ਦੀ ਨਵ-ਉਸਾਰੀ ਦਾ ਆਰੰਭ ਸ੍ਰੀ ਹਜ਼ੂਰ ਨੇ ਸੰਗਤ ਦੇ ਇਕੱਠ ਵਿਚ ਕੀਤਾ। ਸੰਤ ਮਹਿੰਦਰ ਸਿੰਘ ਪੂਰਬਾ ਜੀ ਦੁਆਰਾ ਅਰਦਾਸ ਕਰਨ ਉਪਰੰਤ, ਸ੍ਰੀ ਸਤਿਗੁਰੂ ਜੀ ਨੇ ਨੀਂਹ ਪੱਥਰ ਤੋਂ ਪਰਦਾ ਹਟਾਉਣ ਦੀ ਸ਼ੁਭ ਰਸਮ ਪੂਰੀ ਕੀਤੀ।

'ਗੁਰੂ ਹਰਿ ਕ੍ਰਿਸ਼ਨ ਅਰੋਗ ਆਸ਼ਰਮ' ਦੀ ਉਸਾਰੀ ਵੀ ਜਲਦੀ ਹੀ ਆਰੰਭ ਕਰ ਦਿੱਤੀ ਜਾਵੇਗੀ। ਸਵਾ ਏਕੜ ਦੇ ਰਕਬੇ ਅੰਦਰ ਨਵੀਨ ਸਹੂਲਤਾਂ ਵਾਲਾ ਇਹ 'ਯੋਗ ਅਤੇ ਕੁਦਰਤੀ ਇਲਾਜ ਕੇਂਦਰ' ਪ੍ਰਾਕਿਰਤਕ ਵਾਤਾਵਰਨ ਅੰਦਰ ਨਿਰਮਿਤ ਕੀਤਾ ਜਾਵੇਗਾ। ਇਸ ਆਸ਼ਰਮ ਦੀ ਜਾਣਕਾਰੀ ਹਿਤ ਇਕ ਪਰੀਚੇ-ਪੁਸਤਕ ਵੀ ਵੰਡੀ ਗਈ।

ਇਸ ਸ਼ੁਭ ਅਵਸਰ ਸਮੇਂ ਸ੍ਰੀ ਸਤਿਗੁਰੂ ਜੀ ਦੇ ਹਜ਼ੂਰੀ ਸੇਵਕਾਂ (ਸੰਤ ਰਛਪਾਲ ਸਿੰਘ-ਹਰਪਾਲ ਸਿੰਘ) ਸਮੇਤ ਗੁਰਦੁਆਰਾ ਸ੍ਰੀ ਭੈਣੀ ਸਾਹਿਬ ਦੇ ਮੁੱਖ ਪ੍ਰਬੰਧਕ ਸੰਤ ਜਗਤਾਰ ਸਿੰਘ, ਮੁੱਖ ਚਕਿਤਸਕ ਡਾ. ਇਕਬਾਲ ਸਿੰਘ, ਸੰਤ ਮਹਿੰਦਰ ਸਿੰਘ ਬਾਲੀ ਨਗਰ (ਦਿੱਲੀ) ਤੇ ਸੂਬਾ ਬਲਵਿੰਦਰ ਸਿੰਘ ਝੱਲ ਆਦਿ ਮੁਖੀ ਸੱਜਣ ਵੀ ਮੌਜੂਦ ਸਨ।

'ਗੁਰੂ ਹਰਿ ਕ੍ਰਿਸ਼ਨ ਅਰੋਗ ਆਸ਼ਰਮ' ਆਧੁਨਿਕ ਸਹੂਲਤਾਂ ਸੰਗ ਯੋਗ ਅਭਿਆਸ ਅਤੇ ਹੋਰ ਪ੍ਰਾਕ੍ਰਿਤਕ ਇਲਾਜ ਪੱਧਤੀਆਂ ਰਾਹੀਂ ਦਿਲ ਦੇ ਰੋਗ, ਗੰਠੀਆ, ਮੋਟਾਪਾ, ਪੇਟ ਦੇ ਰੋਗ, ਪੁਰਾਣਾ ਨਜ਼ਲਾ-ਜ਼ੁਕਾਮ, ਦਮਾ, ਸਰਵਾਈਕਲ ਸਪਾਂਡੇਲਾਈਟਿਸ, ਸਲਿਪ ਡਿਸਕ, ਗੋਡਿਆਂ ਦੀ ਦਰਦ, ਸੰਗ੍ਰਹਿਣੀ ਤੇ ਸ਼ੂਗਰ ਆਦਿ ਰੋਗਾਂ ਦਾ ਸਫਲ ਇਲਾਜ ਕਰੇਗਾ।

## ਰੀੜ੍ਹ ਦੀ ਹੱਡੀ ਅਤੇ ਗੋਡਿਆਂ ਦੇ ਦਰਦਾਂ ਦੇ ਇਲਾਜ ਦਾ ਫਰੀ ਕੈਂਪ

ਸ੍ਰੀ ਭੈਣੀ ਸਾਹਿਬ (੩-੪ ਜੂਨ, ੨੦੦੪)—ਏਥੇ 'ਗੁਰੂ ਹਰਿ ਕ੍ਰਿਸ਼ਨ ਅਰੋਗ ਆਸ਼ਰਮ' (ਯੋਗ ਅਤੇ ਕੁਦਰਤੀ-ਇਲਾਜ ਕੇਂਦਰ) ਵਿਖੇ ਗੋਡਿਆਂ ਦੀ ਦਰਦ ਤੇ ਰੀੜ੍ਹ ਦੀ ਹੱਡੀ ਨਾਲ ਸਬੰਧਤ ਰੋਗਾਂ ਦੇ ਇਲਾਜ ਵਾਸਤੇ ਦੋ ਦਿਨਾਂ ਮੁਫਤ ਇਲਾਜ ਕੈਂਪ ਦਾ ਆਯੋਜਨ ਕੀਤਾ ਗਿਆ। ਇਸ ਕੇਂਦਰ ਵਿਚ ਪਹਿਲਾਂ ਤੋਂ ਹੀ ਵੱਖ-ਵੱਖ ਨੇਚਰ ਕਿਊਰ ਪੈਥੀਆਂ ਰਾਹੀਂ ਰੋਗੀਆਂ ਦਾ ਇਲਾਜ ਨਿਰੰਤਰ ਹੁੰਦਾ ਹੀ ਹੈ। ਸਮੇਂ-ਸਮੇਂ ਇਸ ਕੇਂਦਰ ਦੇ ਮੁੱਖ ਚਕਿਤਸਕ ਡਾ. ਇਕਬਾਲ ਸਿੰਘ ਨਾਮਧਾਰੀ ਦੇ ਯਤਨਾਂ ਦੁਆਰਾ ਵੱਖਰੇ-ਵੱਖਰੇ ਰੋਗਾਂ ਦੇ ਮਾਹਿਰ ਡਾਕਟਰਾਂ ਨੂੰ ਸੱਦ ਕੇ ਦੁਖੀ ਮਾਨਵਤਾ ਦੀ ਸੇਵਾ ਹਿਤ ਮੁਫਤ ਸ਼ਿਵਰਾਂ ਦਾ ਆਯੋਜਨ ਵੀ ਕੀਤਾ ਜਾਂਦਾ ਹੈ।

ਇਹ ਕੈਂਪ ਵੀ ਇਨ੍ਹਾਂ ਉਪਰਾਲਿਆਂ ਦੀ ਹੀ ਇਕ ਕੜੀ ਸੀ। ਇਸ ਦੋ ਦਿਨਾਂ ਕੈਂਪ ਵਿਚ ਸੈਂਕੜ ਮਰੀਜ਼ਾਂ ਨੇ ਆਪਣੇ ਰੋਗ ਦਾ ਉਪਚਾਰ ਕਰਵਾਇਆ ਅਤੇ ਲਾਭ ਉਠਾਇਆ। ਡਾ. ਇਕਬਾਲ ਸਿੰਘ ਦੁਆਰਾ ਸੱਦੇ ਗਏ ਆਯੁਰਵੇਦਾਚਾਰੀਜ ਡਾ. ਗੁਰਮੀਤ ਸਿੰਘ ਦੁੱਗਲ ਅਤੇ ਉਨ੍ਹਾਂ ਦੇ ਪੂਰੇ ਸਟਾਫ ਨੇ ਰੋਗੀਆਂ ਦੀ ਜਾਂਚ ਅਤੇ ਇਲਾਜ ਬੜੀ ਸੇਵਾ ਭਾਵਨਾ ਨਾਲ ਕੀਤਾ।

## ਸਤਿਗੁਰੂ ਅੰਗਦ ਦੇਵ ਜੀ ਦਾ ਪੰਜ-ਸੌਵਾਂ ਪ੍ਰਕਾਸ਼-ਪੁਰਬ ਸਮਾਗਮ

ਇਸ ਵਰ੍ਹੇ ਦੂਜੀ ਪਾਤਸ਼ਾਹੀ ਸਾਹਿਬ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਪ੍ਰਕਾਸ਼-ਪੁਰਬ ਦੀ ਪੰਜਵੀਂ ਸ਼ਤਾਬਦੀ ਦੇਸ਼-ਵਿਦੇਸ਼ ਵਿੱਚ ਬੜੀ ਸ਼ਰਧਾ ਤੇ ਧੂਮ-ਧਾਮ ਨਾਲ ਮਨਾਈ ਜਾ ਰਹੀ ਹੈ। ਪੰਦਰਾਂ-ਸੋਲਾਂ-ਸਤਾਰਾਂ ਅਪ੍ਰੈਲ ਦੇ ਦਿਨੀਂ ਸਿੱਖ ਸੰਗਤਾਂ ਬੜੀ ਦੂਰੋਂ-ਦੂਰੋਂ ਚੱਲ ਕੇ ਖਡੂਰ ਸਾਹਿਬ ਵਿਖੇ 'ਚੇਤਨਾ ਮਾਰਚ' ਦੇ ਰੂਪ ਵਿੱਚ ਪਹੁੰਚੀਆਂ। ਨਾਮਧਾਰੀ ਸਿੱਖਾਂ ਨੇ ਵੀ ਵੱਡੀ ਗਿਣਤੀ ਵਿੱਚ ਖਡੂਰ ਸਾਹਿਬ ਤੱਕ 'ਚੇਤਨਾ ਮਾਰਚ' ਕੀਤਾ ਅਤੇ ਗੁਰਦੁਆਰਾ ਅੰਗੀਠਾ ਸਾਹਿਬ ਵਿਖੇ ਪਹੁੰਚ ਕੇ ਆਪਣੀ ਸ਼ਰਧਾ ਤੇ ਸਤਿਕਾਰ ਸਤਿਗੁਰੂ ਅੰਗਦ ਦੇਵ ਜੀ ਪ੍ਰਤੀ ਪ੍ਰਗਟ ਕੀਤਾ।

ਏਸੇ ਸੰਦਰਭ ਵਿੱਚ ਹੀ ਇਕ ਮਹਾਨ ਤੇ ਯਾਦਗਾਰੀ 'ਪੰਜਵੀਂ ਸ਼ਤਾਬਦੀ ਸਮਾਗਮ' ਸ੍ਰੀ ਭੈਣੀ ਸਾਹਿਬ ਦੀ ਪਵਿੱਤਰ ਭੂਮੀ ਵਿੱਚ ਦੋ ਮਈ ਸੰਨ ੨੦੦੪, ਐਤਵਾਰ (ਮੁਤਾਬਕ ੨੦ ਵੈਸਾਖ ਬਿ. ਸੰਮਤ ੨੦੬੧) ਵਾਲੇ ਦਿਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਾਵਨ ਹਜ਼ੂਰੀ ਵਿੱਚ ਆਯੋਜਿਤ ਕੀਤਾ ਗਿਆ। ਇਸ ਸਮਾਗਮ ਵਿੱਚ ਪੰਜਾਬ ਭਰ ਦੇ ਸਾਰੇ ਇਲਾਕਿਆਂ ਤੇ ਹਰਿਆਣਾ, ਦਿੱਲੀ, ਉੱਤਰ ਪ੍ਰਦੇਸ਼ ਤੋਂ ਵੀ ਸੰਗਤਾਂ ਵੱਡੀ ਗਿਣਤੀ ਵਿੱਚ ਸਪੈਸ਼ਲ ਕਾਰਾਂ, ਗੱਡੀਆਂ, ਬੱਸਾਂ ਤੇ ਟਰੱਕਾਂ ਰਾਹੀਂ ਪਹੁੰਚੀਆਂ। ਸੰਗਤਾਂ ਜਿਥੋਂ ਵੀ ਆਈਆਂ, ਇਕੱਠੀਆਂ ਹੋ ਕੇ 'ਚੇਤਨਾ ਮਾਰਚ' ਦੇ ਰੂਪ ਵਿੱਚ ਹੀ ਨਾਮ-ਸਿਮਰਨ ਕਰਦੀਆਂ ਹੋਈਆਂ (ਗੱਡੀਆਂ-ਕਾਰਾਂ ਉੱਪਰ ਸ਼ਤਾਬਦੀ-ਬੈਨਰ ਲਗਾ ਕੇ) ਸ੍ਰੀ ਭੈਣੀ ਸਾਹਿਬ ਪਹੁੰਚੀਆਂ। ਗੁਰਦੁਆਰਾ ਸ੍ਰੀ ਭੈਣੀ ਸਾਹਿਬ ਦੀ ਜੂਹ ਅੰਦਰ ਪਹੁੰਚ ਕੇ ਅਲੱਗ-ਅਲੱਗ ਇਲਾਕਿਆਂ ਦੇ ਜਥੇ ਢੋਲਕੀ-ਛੈਣਿਆਂ ਸੰਗ ਉੱਚੀਆਂ-ਸੁਰਾਂ ਵਿੱਚ ਕੀਰਤਨ ਕਰਦੇ ਹੋਏ ਸਮਾਗਮ ਸਥਾਨ ਤੱਕ ਪਹੁੰਚੇ। ਬੀਬੀਆਂ ਦੇ ਜਥੇ ਵੱਖ ਸ਼ਬਦ-ਕੀਰਤਨ ਕਰਦੇ ਹੋਏ ਆਏ।

ਇਸ ਸ਼ਤਾਬਦੀ ਸਮਾਗਮ ਦਾ ਕੇਂਦਰੀ ਸਥਾਨ ਸੀ ਸ੍ਰੀ ਭੈਣੀ ਸਾਹਿਬ ਵਿਖੇ ਉੱਸਰੇ ਵਿਸ਼ਾਲ 'ਸਰਬ-ਸੰਪਰਦਾ ਸਦਭਾਵਨਾ ਮੰਦਰ' ਜਿਹਦੇ ਵੱਡੇ-ਚੌੜੇ ਹਾਲ ਅੰਦਰ ਸਵੇਰੇ ਅੰਮ੍ਰਿਤ ਵੇਲੇ ਆਸਾ ਦੀ ਵਾਰ ਦੇ ਕੀਰਤਨ ਉਪਰੰਤ ਸ਼ਬਦ ਕੀਰਤਨ ਦਾ ਪ੍ਰਵਾਹ ਪ੍ਰਾਰੰਪਰਿਕ ਨਾਮਧਾਰੀ 'ਹੱਲੇ ਦੇ ਦੀਵਾਨ'

ਦੀ ਸ਼ਕਲ ਵਿੱਚ ਚੱਲ ਰਿਹਾ ਸੀ। ਨਾਮਧਾਰੀ ਪੰਥ ਦੇ ਚੋਣਵੇਂ ਜਥੇਦਾਰਾਂ ਨੇ ਆਪਣੇ ਵਿਦਵਤਾ ਭਰਪੂਰ ਵਿਚਾਰਾਂ ਦੁਆਰਾ (ਗੁਰਬਾਣੀ 'ਤੇ ਆਧਾਰਿਤ) ਵਿਚਾਰਾਂ ਦੁਆਰਾ ਸੰਗਤਾਂ ਨੂੰ ਸਰਬ-ਸਮਰੱਥ ਸਤਿਗੁਰੂ ਤੇ ਸਤਿਗੁਰੂ ਪੰਪਰਾ ਦੀ ਸਿਫ਼ਤ-ਵਡਿਆਈ ਤੋਂ ਜਾਣੂ ਕਰਵਾਇਆ। ਸਤਿਗੁਰੂ ਅੰਗਦ ਦੇਵ ਜੀ ਦੇ ਜੀਵਨ, ਬਾਣੀ, ਵਿਚਾਰਧਾਰਾ, ਨਿਰਸਵਾਰਥ ਸੇਵਾ ਤੇ ਗੁਰੂ-ਭਗਤੀ ਨੂੰ ਰੂਪਮਾਨ ਕਰਦੀਆਂ ਇਤਿਹਾਸਕ ਸਾਖੀਆਂ (ਗੁਰਬਾਣੀ) ਵਿਚੋਂ ਢੁਕਵੇਂ ਪ੍ਰਮਾਣਾ ਸੰਗ ਉਪਸਥਿਤ ਸੰਗਤ ਨੂੰ ਸੁਣਾਈਆਂ ਗਈਆਂ ਤੇ ਸਮੂਹ ਸੰਗਤ ਤੇ ਇਨ੍ਹਾਂ ਮਨੋਹਰ ਦੀਵਾਨਾਂ ਦਾ ਭਰਪੂਰ ਆਨੰਦ ਮਾਣਿਆ। ਇਹ ਦੀਵਾਨ ਲਾਉਣ ਵਾਲੇ ਜਥੇਦਾਰ ਸਨ ਸਰਵ ਸ੍ਰੀ ਸੁਦਰਸ਼ਨ ਸਿੰਘ ਅਮਰਾਸਰ, ਗੁਰਬਚਨ ਸਿੰਘ ਬਹਾਦਰ ਹੁਸੈਨ (ਗੁਰਦਾਸਪੁਰ) ਪ੍ਰੀਤਮ ਸਿੰਘ ਬਰਨਾਲਾ ਤੇ ਇਕਬਾਲ ਸਿੰਘ ਸ੍ਰੀ ਭੈਣੀ ਸਾਹਿਬ।

ਉਪਰੋਕਤ ਦੀਵਾਨਾਂ ਦੀ ਲੜੀ ਸਵੇਰੇ ਨੌਂ ਵਜੇ ਤੋਂ ਆਰੰਭ ਹੋ ਕੇ ਸਾਢੇ ਬਾਰਾਂ ਵਜੇ ਤੱਕ ਚੱਲੀ। ਉਪਰੰਤ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਾਵਨ ਹਜ਼ੂਰੀ ਵਿਚ ਇਕ ਘੰਟੇ ਦੇ ਸਮੇਂ ਵਾਸਤੇ ਸਾਰੀ ਸੰਗਤ ਦੁਆਰਾ ਸਮੂਹਿਕ ਨਾਮ-ਸਿਮਰਨ ਕੀਤਾ ਗਿਆ ਤੇ ਸੰਗਤਾਂ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਟੇਪ ਕੀਤਾ ਉਪਦੇਸ਼ ਵੀ ਸਰਵਣ ਕੀਤਾ। ਸਿਮਰਨ-ਸਮਾਪਤੀ ਦੀ ਅਰਦਾਸ ਉਪਰੰਤ ਹਜ਼ੂਰੀ ਰਾਗੀ ਸਿੰਘਾਂ ਦੇ ਜਥੇ ਦੁਆਰਾ ਰਸ-ਭਿੰਨਾ ਕੀਰਤਨ ਕੀਤਾ ਗਿਆ। ਇਕ ਪਾਸੇ ਇਸ ਸ਼ਤਾਬਦੀ ਸਮਾਗਮ ਨੂੰ ਉਜਾਗਰ ਕਰਦਾ ਰੰਗ-ਬਿਰੰਗਾ ਤੇ ਜਗ ਮਗਾਉਂਦਾ ਬੈਨਰ ਸੀ ਤੇ ਦੂਸਰੇ ਬੰਨੇ ਕੀਰਤਨ ਕਰਦੇ ਹਜ਼ੂਰੀ ਰਾਗੀ। ਵਿਚਕਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸੁਨਹਿਰੀ ਝਾਲਰ ਵਾਲੀ ਪਾਲਕੀ ਅੰਦਰ ਸੁਸ਼ੋਭਿਤ ਸਮੂਹ ਸੰਗਤ ਨੂੰ ਇਲਾਹੀ ਦਰਸ਼ਨ ਦੇ ਰਹੇ ਸਨ।

ਹਜ਼ੂਰੀ ਰਾਗੀ ਸਿੰਘਾਂ ਦੇ ਜਥੇ ਦੀ ਅਗਵਾਈ ਕਰ ਰਹੇ ਸਨ ਸੰਤ ਹਰਬੰਸ ਸਿੰਘ ਘੁੱਲਾ ਤੇ ਸੰਤ ਸੁਖਦੇਵ ਸਿੰਘ (ਦੋਵੇਂ ਦਿਲਰੁਬਾ ਸੰਗ)। ਤਬਲੇ ਤੇ ਸਾਥ ਦੇ ਰਹੇ ਸਨ ਵਿਸ਼ਵ-ਵਿਖਿਆਤ ਤਬਲਾ ਵਾਦਕ ਸੁਖਵਿੰਦਰ ਸਿੰਘ ਪਿੰਕੀ ਤੇ ਕਾਕਾ ਅਜਾਪਾਲ ਸਿੰਘ। ਇਸ ਰਾਗੀ ਜਥੇ ਦੁਆਰਾ ਗਾਇਆ ਗਿਆ। ਇਹ ਸ਼ਬਦ (ਰਾਗ ਰਾਮਕਲੀ ਅੰਦਰ ਦਰਜ ਸਤੇ ਬਲਵੰਡ ਦੀ ਵਾਰ ਵਿਚੋਂ) ਦੋ ਵਾਰੀ ਵੱਖ-ਵੱਖ ਰਾਗ ਤੇ ਤਾਲ ਅਨੁਸਾਰ ਬੜੇ ਪ੍ਰਭਾਵਸ਼ਾਲੀ ਢੰਗ ਨਾਲ (ਗੁਰਬਾਣੀ ਚੋਂ ਢੁਕਵੇਂ ਪ੍ਰਮਾਣਾਂ ਸਹਿਤ) ਗਾਇਨ ਕੀਤਾ ਗਿਆ। ਇਹ ਸ਼ਬਦ-ਗਾਇਨ ਪਹਿਲਾਂ ਰਾਗ ਬਿਹਾਗੜਾ, ਤਿੰਨ ਤਾਲ ਵਿੱਚ ਤੇ ਫਿਰ ਰਾਗ ਪੀਲੂ, ਕਹਿਰਵਾ ਵਿੱਚ ਪੇਸ਼ ਕੀਤਾ ਗਿਆ।

ਗੁਰੂ ਅੰਗਦ ਦੀ ਦੋਹੀ ਫਿਰੀ ਸਤਿ ਕਰਤੈ ਬੰਧੁ ਬਹਾਲੀ॥
ਨਾਨਕ ਕਾਇਆ ਪਲਟ ਕਰਿ ਮਲ ਤਖ਼ਤ ਬੈਠਾ ਸੈ ਡਾਲੀ॥

ਉਪਰੋਕਤ ਪ੍ਰਭਾਵਸ਼ਾਲੀ ਤੇ ਮਨਮੋਹਕ ਸ਼ਬਦ-ਕੀਰਤਨ ਉਪਰੰਤ ਦੂਰੋਂ-ਦੂਰੋਂ ਪਹੁੰਚੇ ਉੱਘੇ ਵਿਦਵਾਨ, ਪ੍ਰੋਫੈਸਰਾਂ ਤੇ ਲੇਖਕਾਂ ਨੇ ਆਪਣੇ ਭਾਸ਼ਣਾਂ ਰਾਹੀਂ ਸਤਿਗੁਰੂ ਅੰਗਦ ਦੇਵ ਜੀ ਦੇ ਜੀਵਨ-ਚਰਿੱਤਰ, ਵਿਚਾਰਧਾਰਾ, ਬਾਣੀ, ਸੇਵਾ ਤੇ ਗੁਰਸਿੱਖੀ ਦੇ ਅਸੂਲਾਂ, ਉਨ੍ਹਾਂ ਦੀ ਗੁਰਮੁਖੀ (ਪੰਜਾਬੀ) ਭਾਸ਼ਾ ਨੂੰ ਦੇਣ ਸਾਂਝੇ ਲੰਗਰ ਦੀ ਪ੍ਰਥਾ ਤੇ ਗੁਰੂ-ਪੰਪਰਾ ਨੂੰ ਅਗਾਂਹ ਤੋਰਨ ਦੀ ਮਹਾਨਤਾ ਸਬੰਧੀ ਆਪੋ-ਆਪਣੇ ਨਿੱਗਰ ਵਿਚਾਰ ਪੇਸ਼ ਕੀਤੇ। ਇਨ੍ਹਾਂ ਵਿਦਵਾਨ ਵਕਤਿਆਂ ਵਿੱਚ ਸ੍ਰ. ਸੁਵਰਨ ਸਿੰਘ ਵਿਰਕ, ਹਰਪਾਲ ਸਿੰਘ ਸੇਵਕ, ਦਲੀਪ ਸਿੰਘ ਨਾਮਧਾਰੀ, ਡਾਕਟਰ ਹਰਮੁਹਿੰਦਰ ਸਿੰਘ ਬੇਦੀ, ਪ੍ਰੋ. ਬਲਵਿੰਦਰ ਪਾਲ ਸਿੰਘ, ਪ੍ਰੋ. ਜੋਗਿੰਦਰ ਸਿੰਘ ਕੋਹਲੀ, ਇਕ ਮੈਕਸੀਕਨ ਡਾਕਟਰ ਐਸਟਾਬੈਨ ਵਾਇਲਡ (ਜਿਨ੍ਹਾਂ ਦੇ ਅੰਗਰੇਜ਼ੀ ਭਾਸ਼ਾ 'ਚ ਦਿੱਤੇ ਭਾਸ਼ਣ ਦਾ ਪੰਜਾਬੀ ਅਨੁਵਾਦ ਕਰਕੇ ਵੀ ਸੁਣਾਇਆ ਗਿਆ), ਪ੍ਰਸਿਧ ਕਵੀ ਸੁਰਜੀਤ ਪਾਤਰ, ਡਾਕਟਰ ਜਤਿੰਦਰਪਾਲ ਸਿੰਘ ਜੌਲੀ ਤੇ ਡਾ. ਧਰਮ ਸਿੰਘ (ਦੋਵੇਂ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਤੋਂ) ਪ੍ਰੋ. ਤਾਰਾ ਸਿੰਘ ਅਣਜਾਣ ਦਿੱਲੀ, ਡਾ. ਕਰਮਜੀਤ ਸਿੰਘ ਔਜਲਾ, ਸ੍ਰ. ਅਜੀਤ ਸਿੰਘ ਦਿੱਲੀ (ਉਰਦੂ-ਫਾਰਸੀ ਦੇ ਵਿਦਵਾਨ) ਤੇ ਪ੍ਰੋ. ਕਿਰਪਾਲ ਸਿੰਘ ਕਸੇਲ ਹੁਰਾਂ ਆਪਣੇ ਵਿਦਵਤਾ-ਭਰਪੂਰ ਵਿਚਾਰ ਉਪਸਥਿਤ ਸੰਗਤ ਦੇ ਵੱਡੇ ਸਮੂਹ ਸਾਹਵੇਂ ਰੱਖੇ।

ਇਸ ਸਮੇਂ ਪ੍ਰੋ. ਗੁਰਭਜਨ ਗਿੱਲ, ਪ੍ਰੋ. ਕੁਲਵੰਤ ਜਗਰਾਓਂ, ਪ੍ਰੋ. ਰਵਿੰਦਰ ਭੱਠਲ, ਡਾ. ਗੁਰਇਕਬਾਲ ਸਿੰਘ, ਪ੍ਰੋ. ਪ੍ਰਦੁੱਮਨ ਸਿੰਘ ਬੇਦੀ, ਪ੍ਰੋ. ਤੇਜਬੀਰ ਸਿੰਘ ਕਸੇਲ ਆਦਿ ਵੀ ਪਧਾਰੇ ਹੋਏ ਸਨ। ਗੁਰਦੁਆਰਾ ਅੰਗੀਠਾ ਸਾਹਿਬ (ਖਡੂਰ ਸਾਹਿਬ) ਦੇ ਪ੍ਰਬੰਧਕ ਸੰਤ ਬਾਬਾ ਬਲਬੀਰ ਸਿੰਘ ਜੀ ਨੂੰ ਸ੍ਰੀ ਸਤਿਗੁਰੂ ਜੀ ਦੁਆਰਾ ਗੜਵਾ-ਆਸਣ-ਮਾਲਾ-ਪਊਏ ਤੇ ਸਿਰੋਪਾ ਦੇ ਕੇ ਨਿਵਾਜਿਆ ਗਿਆ।

ਦੋ ਘੰਟਿਆਂ ਦੇ ਉਪਰੋਕਤ ਭਾਸ਼ਣਾ ਦੀ ਲੜੀ ਉਪਰੰਤ ਇਸ ਸਮਾਗਮ-ਸਟੇਜ ਤੋਂ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਪੰਜਵੀਂ ਸ਼ਤਾਬਦੀ ਨੂੰ ਸਮਰਪਿਤ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਜ-ਸੌ ਸਾਧਾਰਨ ਪਾਠਾਂ ਦੇ ਭੋਗ ਵਿਧੀ-ਵੱਤ (ਨੌਂਵੇਂ ਮਹੱਲੇ ਦੇ ਸਲੋਕ ਤੇ ਰਾਗਮਾਲਾ ਆਦਿ ਉਚਾਰਨ ਕਰਕੇ) ਸ੍ਰੀ ਸਤਿਗੁਰੂ ਜੀ ਦੀ ਪਵਿੱਤਰ ਹਾਜ਼ਰੀ ਵਿੱਚ ਤੇ ਸੰਗਤਾਂ ਦੇ ਠਾਠਾਂ ਮਾਰਦੇ ਇਕੱਠ ਵਿੱਚ ਬੜੇ ਅਦਬ-ਸਤਿਕਾਰ ਸਹਿਤ ਪਾਏ ਗਏ। ਸਮਾਪਤੀ-ਅਰਦਾਸ ਦੇ ਅੰਤ ਵਿੱਚ ਜੈਕਾਰਿਆਂ ਦੀ ਗੂੰਜ ਵਿੱਚ ਇਸ ਸ਼ਤਾਬਦੀ ਸਮਾਰੋਹ ਦੀ ਸਮਾਪਤੀ ਹੋਈ। ਉਪਰੰਤ ਸੰਗਤਾਂ ਵਿਚਕਾਰ ਕੜਾਹ ਪ੍ਰਸਾਦਿ ਦੀ ਦੇਗ ਦੇ ਖੁੱਲੇ ਗੱਫੇ ਵਰਤਾਏ ਗਏ। ਗੁ. ਸ੍ਰੀ ਭੈਣੀ ਸਾਹਿਬ ਦੇ ਵਿਸ਼ਾਲ

ਲੰਗਰ ਹਾਲ ਵਿੱਚ ਆਈਆਂ ਸੰਗਤਾਂ ਦੀ ਸੇਵਾ ਪ੍ਰਸਾਦਿ-ਪਾਣੀ ਛਕਾ ਕੇ ਕੀਤੀ ਗਈ।

ਇਸ ਸਮੁੱਚੇ ਪ੍ਰੋਗਰਾਮ ਨੂੰ ਸਰੰਜਾਮ ਦੇਣ ਵਾਲੇ ਸਨ ਗੁਰਦੁਆਰਾ ਸ੍ਰੀ ਭੈਣੀ ਸਾਹਿਬ ਦੇ ਮੁੱਖ-ਪ੍ਰਬੰਧਕ ਸੰਤ ਜਗਤਾਰ ਸਿੰਘ, ਸੰਤ ਹਰਪਾਲ ਸਿੰਘ 'ਸੇਵਕ', ਸੰਤ ਕਸ਼ਮੀਰ ਸਿੰਘ ਤੇ ਦਿਲਜੀਤ ਸਿੰਘ, ਸੂਬਾ ਬਲਵਿੰਦਰ ਸਿੰਘ ਝੱਲ, ਵਿਸ਼ਵ ਨਾਮਧਾਰੀ ਵਿਦਿਅਕ ਜਥਿਆਂ ਦੇ ਨੌਜਵਾਨ ਤੇ ਇਸਤਰੀ ਜਥੇ ਦੀ ਪ੍ਰਧਾਨ ਬੀਬੀ ਸੁਖਜੀਤ ਕੌਰ ਲੁਧਿਆਣਾ।

### ਰੋਜ਼ਾਨਾ ਯੋਗ-ਅਭਿਆਸ

ਸ੍ਰੀ ਭੈਣੀ ਸਾਹਿਬ ਵਿਖੇ ਅਧਿਆਤਮਕਤਾ, ਸ਼ੁੱਧ ਗੁਰਬਾਣੀ-ਪਾਠ, ਨਾਮ-ਸਿਮਰਨ, ਸ਼ਾਸਤਰੀ ਸੰਗੀਤ, ਰਾਗ-ਬੱਧ, ਤੰਤੀ-ਸਾਜ਼ਾਂ ਸੰਗ ਸ਼ਬਦ-ਕੀਰਤਨ ਦਾ ਰੋਜ਼ਾਨਾ ਪ੍ਰਵਾਹ ਤਾਂ ਚਲਦਾ ਹੀ ਹੈ ਪਰ ਇਸ ਦੇ ਸਾਥ-ਸਾਥ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸਿੱਖਾਂ ਸੇਵਕਾਂ ਤੇ ਸ਼ਰਧਾਲੂਆਂ ਦੀ ਸਿਹਤ ਦਾ ਵੀ ਉਚੇਚਾ ਖਿਆਲ ਰੱਖਦੇ ਹਨ ਕਿਉਂਕਿ ਸਵਸਥ ਸਰੀਰ ਬਿਨਾਂ ਨਾ ਤਾਂ ਗੁਰਸਿੱਖੀ ਦੀ ਕਰੜੀ ਮਰਿਯਾਦਾ ਦਾ ਪਾਲਣ ਕੀਤਾ ਜਾ ਸਕਦਾ ਹੈ ਤੇ ਨਾ ਹੀ ਅਧਿਆਤਮਕ ਤੇ ਸੰਸਾਰਿਕ ਮਕਸਦ ਹਾਸਿਲ ਕੀਤੇ ਜਾ ਸਕਦੇ ਹਨ।

ਸ੍ਰੀ ਸਤਿਗੁਰੂ ਜੀ ਵੱਲੋਂ ਸ੍ਰੀ ਭੈਣੀ ਸਾਹਿਬ ਵਿਖੇ ਇਕ 'ਕੁਦਰਤੀ ਇਲਾਜ ਕੇਂਦਰ' ਡਾਕਟਰ ਇਕਬਾਲ ਸਿੰਘ ਨਾਮਧਾਰੀ ਦੀ ਦੇਖ-ਰੇਖ ਵਿੱਚ ਕਈ ਵਰ੍ਹਿਆਂ ਤੋਂ ਚੱਲ ਰਿਹਾ ਹੈ। ਡਾਕਟਰ ਸਾਹਿਬ ਬੜੇ ਹੀ ਤਜਰਬਾਕਾਰ ਹਨ ਤੇ ਕੁਦਰਤੀ ਇਲਾਜ ਦੀਆਂ ਕਈ ਪੱਧਤੀਆਂ ਜਿਵੇਂ ਕਿ ਆਯੁਰਵੇਦ, ਐਕਿਯੂਪਰੈਸ਼ਰ, ਨੈਚਰੋਪੈਥੀ, ਚੁੰਬਕ-ਪੈਥੀ, ਰੇਕੀ ਤੇ ਯੋਗ-ਅਭਿਆਸ ਦੇ ਸਫ਼ਲ ਮਾਹਿਰ ਹਨ। ਇਹ ਦੇਸ਼-ਵਿਦੇਸ਼ ਵਿੱਚ ਇਲਾਜ ਕੈਂਪ ਲਗਾ ਕੇ ਹਜ਼ਾਰਾ ਪ੍ਰਾਣੀਆਂ ਦਾ ਸਫ਼ਲ ਇਲਾਜ ਕਰ ਚੁੱਕੇ ਹਨ ਤੇ ਦੋ ਵਾਰ ਗੋਲਡ-ਮੈਡਲ ਸਨਮਾਨ ਵੀ ਪ੍ਰਾਪਤ ਕਰ ਚੁੱਕੇ ਹਨ। ਇਨ੍ਹਾਂ ਦੇ ਬੱਚੇ ਵੀ ਸਿਹਤ-ਵਿਗਿਆਨ ਸਬੰਧੀ ਬਹੁਤ ਜਾਗਰੂਕ ਹਨ ਤੇ ਯੋਗ-ਅਭਿਆਸ ਵਿੱਚ ਬੜੇ ਨਿਪੁੰਨ ਹਨ।

ਸ੍ਰੀ ਭੈਣੀ ਸਾਹਿਬ ਵਿਖੇ ਸਲਾਨਾ ਜੱਪ-ਪ੍ਰਯੋਗ ਦੇ ਦਿਨੀ (ਅਗਸਤ-ਸਿਤੰਬਰ ਮਹੀਨਿਆਂ ਦੌਰਾਨ) ਜੱਪ-ਪ੍ਰਯੋਗ ਵਿਚ ਹਿਸਾ ਲੈਣ ਵਾਲੇ ਸਾਰੇ ਸਰੀਰਾਂ ਨੂੰ ਡਾਕਟਰ ਇਕਬਾਲ ਸਿੰਘ ਹੁਰੀਂ ਰੋਜ਼ਾਨਾ ਹਲਕੀ ਕਸਰਤ ਤੇ ਯੋਗ-ਅਭਿਆਸ ਕਰਵਾਉਂਦੇ ਹਨ। ਪਿਛਲੇ ਕੁਝ ਵਰ੍ਹਿਆਂ ਤੋਂ ਲਗਾਤਾਰ ਰੋਜ਼ਾਨਾ ਯੋਗ-ਅਭਿਆਸ ਤੇ ਪ੍ਰਾਣਾਯਾਮ ਦੀਆਂ ਵੱਖ-ਵੱਖ ਵਿਧੀਆਂ ਰਾਹੀਂ ਡਾਕਟਰ ਸਾਹਿਬ ਸੈਂਕੜੇ ਪ੍ਰਾਣੀਆਂ ਨੂੰ ਸਿਹਤਯਾਬ ਕਰ ਰਹੇ ਹਨ। ਸ੍ਰੀ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਡਾਕਟਰ ਸਾਹਿਬ ਪ੍ਰਾਣਾਯਾਮ-ਯੋਗਾ ਅਭਿਆਸ ਮੁਫਤ ਪ੍ਰਦਾਨ ਕਰਦੇ ਹਨ। ਸ੍ਰੀ ਸਤਿਗੁਰੂ ਜੀ ਵਲੋਂ ਇਹ ਸਭ ਕੁਝ ਮਾਨਵਤਾ ਦੇ ਭਲੇ ਲਈ ਤੇ ਦੇਸ਼-ਵਾਸੀਆਂ ਨੂੰ ਵਧੀਆਂ ਸਿਹਤ ਅਤੇ ਸਵਸਥ ਸਰੀਰ ਦੇਣ ਵਾਸਤੇ ਹੀ ਕੀਤਾ ਜਾ ਰਿਹਾ ਹੈ। ਅਰੋਗ ਤੇ ਸਿਹਤਮੰਦ ਨਾਗਰਿਕ ਹੀ ਕਿਸੇ ਦੇਸ਼ ਦਾ ਅਸਲੀ ਸਰਮਾਇਆ ਤੇ ਭਵਿੱਖ ਹੁੰਦੇ ਹਨ ਤੇ ਸ੍ਰੀ ਸਤਿਗੁਰੂ ਜੀ ਉਸ ਉੱਜਲੇ ਭਵਿੱਖ ਦੇ ਉਸਰੱਈਏ ਹਨ।

ਹਰੀ ਮੰਦਰ ਰੋਜ਼ਾਨਾ ਸਵੇਰੇ ਆਸਾ ਦੀ ਵਾਰ ਦੇ ਕੀਰਤਨ ਉਪਰੰਤ ਹਰ-ਰੋਜ਼ ਇਕ ਘੰਟਾ ਪ੍ਰਾਣਾਯਾਮ-ਯੁਕਤ ਯੋਗ-ਅਭਿਆਸ ਕਰਵਾਇਆ ਜਾਂਦਾ ਹੈ ਜਿਸ ਵਿੱਚ ਡਾਕਟਰ ਇਕਬਾਲ ਸਿੰਘ ਦੇ ਦਿਸ਼ਾ-ਨਿਰਦੇਸ਼ ਅਧੀਨ ਸੈਂਕੜੇ ਬੱਚੇ, ਨੌਜਵਾਨ, ਇਸਤਰੀਆਂ ਤੇ ਮਰਦ (੬੦-੭੦ ਸਾਲ ਦੀ ਉਮਰ ਦੇ ਵੀ) ਹਿੱਸਾ ਲੈਂਦੇ ਹਨ ਤੇ ਆਪਣੇ ਤਨ-ਮਨ ਨੂੰ ਰੋਗ-ਮੁਕਤ ਤੇ ਸਿਹਤਮੰਦ ਰੱਖਣ ਦਾ ਵੱਲ ਸਿੱਖ ਰਹੇ ਹਨ। ਇਸ ਯੋਗ-ਅਭਿਆਸ ਵਿੱਚ ਸ੍ਰੀ ਸਤਿਗੁਰੂ ਜੀ ਦੇ ਨਿੱਜੀ-ਸੇਵਕ (ਸੰਤ) ਰਛਪਾਲ ਸਿੰਘ, ਹਰਪਾਲ ਸਿੰਘ ਤੇ ਦੀਦਾਰ ਸਿੰਘ ਆਦਿ ਵੀ ਰੋਜ਼ਾਨਾ ਸ਼ਿਰਕਤ ਕਰਦੇ ਹਨ।

ਯੋਗ-ਅਭਿਆਸ ਰਾਹੀਂ ਸਰੀਰ ਦੇ ਪੱਠਿਆਂ ਦੀਆਂ ਦਰਦਾਂ, ਕਮਰ-ਦਰਦ, ਰੀੜ੍ਹ ਦੀ ਹੱਡੀ ਦਾ ਦਰਦ, ਜੋੜਾਂ ਦੀਆਂ ਦਰਦਾਂ ਦੂਰ ਹੋ ਜਾਂਦੀਆਂ ਹਨ। ਪ੍ਰਾਣਾਯਾਮ ਅਭਿਆਸ ਰਾਹੀਂ ਸਾਹ, ਦਿਲ, ਉੱਚ ਰਕਤਚਾਪ, (ਹਾਈ ਬਲੱਡ ਪਰੈਸ਼ਰ) ਵਾਧੂ ਭਾਰ, ਮੋਟਾਪਾ, ਪੇਟ-ਦਰਦ, ਕਬਜ਼ ਤੇ ਗੁਰਦਿਆਂ ਦੀਆਂ ਬਿਮਾਰੀਆਂ ਤੇ ਬਵਾਸੀਰ ਆਦਿ ਦੇ ਰੋਗਾਂ ਤੋਂ ਭਾਰੀ ਰਾਹਤ ਮਿਲਦੀ ਹੈ। ਯੋਗ ਅਭਿਆਸੀਆਂ ਦਾ ਸਰੀਰ ਸਦਾ ਤਰੋ-ਤਾਜ਼ਾ ਤੇ ਚੁਸਤ-ਫੁਰਤ ਰਹਿੰਦਾ ਹੈ। ਖੂਨ ਸਾਫ ਹੁੰਦਾ ਹੈ ਤੇ ਵਧਦਾ ਹੈ। ਮੋਟੇ ਸਰੀਰਾਂ ਦਾ ਵਜ਼ਨ ਘਟਦਾ ਤੇ ਕਮਜ਼ੋਰ ਸਰੀਰਾਂ ਦਾ ਵਜ਼ਨ ਵਧਦਾ ਹੈ।

ਸ੍ਰੀ ਭੈਣੀ ਸਾਹਿਬ ਦਾ ਕੁਦਰਤੀ ਤੇ ਸਵੱਛ-ਜਲਵਾਯੂ ਵੀ ਸਿਹਤ ਵਾਸਤੇ ਸਹਾਇਕ ਹੈ। ਇਨ੍ਹੀ ਦਿਨੀ ਇੰਗਲੈਂਡ, ਥਾਈਲੈਂਡ ਤੇ ਕਨੇਡਾ ਆਦਿ ਵਿਦੇਸ਼ਾਂ ਤੋਂ ਆਏ ਸਿੱਖ ਵੀ ਯੋਗ-ਅਭਿਆਸ ਕਰਕੇ ਸਿਹਤਯਾਬ ਹੋ ਰਹੇ ਹਨ। ਏਥੋਂ ਸਿੱਖ ਕੇ ਉਹ ਆਪਣੇ ਦੇਸ਼ ਤੇ ਘਰ ਵਾਪਸ ਜਾ ਕੇ ਵੀ ਇਸ ਯੋਗ-ਅਭਿਆਸ ਨੂੰ ਜਾਰੀ ਰੱਖਦੇ ਹਨ। ਇਕ ਸਿੱਖ ਦੰਪਤੀ ਰੋਜ਼ਾਨਾ ਸਮਰਾਲਾ ਸ਼ਹਿਰ ਤੋਂ ਮੋਟਰਸਾਈਕਲ ਰਾਹੀਂ ਸਵੇਰੇ ਅੰਮ੍ਰਿਤ ਵੇਲੇ ਆਉਂਦੇ ਹਨ ਤੇ ਫਿਰ ਘੰਟਾ ਭਰ ਯੋਗ-ਅਭਿਆਸ ਕਰਕੇ ਆਪਣੇ ਸ਼ਹਿਰ ਘਰ ਵਾਪਿਸ ਪਰਤ ਜਾਂਦੇ ਹਨ। ਉਨ੍ਹਾਂ ਨੂੰ ਕਾਫੀ ਸਿਹਤ-ਲਾਭ ਹੋ ਰਿਹਾ ਹੈ। ਹੋਰ ਵੀ ਸੈਂਕੜੇ ਲੋਕ ਲਗਾਤਾਰ ਫਾਇਦਾ ਉਠਾ ਰਹੇ ਹਨ।

*—ਮਹਿੰਦਰ ਸਿੰਘ ਕੂਕਾ*

# ਪ੍ਰਤੀਕਿਰਿਆ

ਮੈਂ ਪਿਛਲੇ ਕੁਝ ਸਮੇਂ ਤੋਂ ਲਗਾਤਾਰ ਵਰਿਆਮ ਮੈਗਜ਼ੀਨ ਪੜ੍ਹ ਰਹੀ ਹਾਂ ਪਰ ਤੁਹਾਨੂੰ ਖ਼ਤ ਪਹਿਲੀ ਵਾਰ ਲਿਖ ਰਹੀ ਹਾਂ। ਵਰਿਆਮ ਵਿੱਚ ਛਪਦੀ ਸਮੱਗਰੀ ਜਾਣਕਾਰੀ ਭਰਪੂਰ ਹੁੰਦੀ ਹੈ। ਕੁਝ ਰਚਨਾਵਾਂ ਤਾਂ ਅਜਿਹੀਆਂ ਹੁੰਦੀਆਂ ਹਨ ਜਿਨ੍ਹਾਂ ਨੂੰ ਪੜ੍ਹ ਕੇ ਮਨ ਦੇ ਹਨੇਰੇ ਦੂਰ ਹੁੰਦੇ ਹਨ। ਇਸ ਮੈਗਜ਼ੀਨ 'ਚੋਂ ਨਾਮਧਾਰੀ ਪੰਥ ਬਾਰੇ, ਸ਼ਹੀਦਾਂ ਬਾਰੇ ਅਤੇ ਨਾਮਧਾਰੀ ਦਰਬਾਰ ਵਲੋਂ ਕਰਵਾਏ ਜਾਂਦੇ ਸਮਾਗਮਾਂ ਬਾਰੇ ਭਰਪੂਰ ਜਾਣਕਾਰੀ ਹਾਸਲ ਹੁੰਦੀ ਹੈ।

ਸ. ਸਵਰਨ ਸਿੰਘ ਸਨੇਹੀ ਜੀ ਦੇ ਲੇਖ 'ਵਰਿਆਮ' ਵਿੱਚ ਛਪਦੇ ਰਹਿੰਦੇ ਹਨ ਜਿਨ੍ਹਾਂ ਨੂੰ ਮੈਂ ਬੜੀ ਦਿਲਚਸਪੀ ਨਾਲ ਪੜ੍ਹਦੀ ਹਾਂ। ਸਨੇਹੀ ਜੀ ਦਾ ਹਰ ਲੇਖ ਪਾਠਕਾਂ ਦੇ ਮਨਾਂ 'ਤੇ ਆਪਣੀ ਡੂੰਘੀ ਛਾਪ ਛੱਡ ਜਾਂਦਾ ਹੈ। ਉਨ੍ਹਾਂ ਵਲੋਂ ਤਿੰਨ ਕਿਸ਼ਤਾਂ ਵਿਚ 'ਸ. ਗੁਰਬਖ਼ਸ਼ ਸਿੰਘ ਪ੍ਰੀਤਲੜੀ ਦਾ ਧਰਮ ਵਿਸ਼ਵਾਸ਼' ਲੇਖ ਮੈਂ ਬੜੀ ਗਹਿਰਾਈ ਨਾਲ ਪੜ੍ਹਿਆ। ਇਸ ਨੂੰ ਪੜ੍ਹ ਕੇ। 'ਸ. ਗੁਰਬਖ਼ਸ਼ ਸਿੰਘ ਜੀ ਬਾਰੇ ਕਈ ਪਏ ਭੁਲੇਖੇ ਦੂਰ ਹੋਏ।

ਇਸ ਵਾਰ ਜੂਨ ਅੰਕ ਵਿੱਚ ਸਨੇਹੀ ਜੀ ਦਾ ਛਪਿਆ ਲੇਖ 'ਕਾਮਾਗਾਟਾ ਮਾਰੂ ਕਾਂਡ ਦਾ ਸੱਜਰਾ ਗਵਾਹ' ਪੜ੍ਹਿਆ, ਲੇਖਕ ਨੇ ਉਸਤਾਦ ਗ਼ਦਰੀ ਕਵੀ ਸ੍ਰੀ ਮੁਨਸ਼ਾ ਸਿੰਘ ਜੀ 'ਦੁਖੀ' ਬਾਰੇ ਜੋ ਜਾਣਕਾਰੀ ਦਿੱਤੀ ਕਾਫ਼ੀ ਜਾਣਕਾਰੀ ਭਰਪੂਰ ਹੈ। ਲੇਖਕ ਨੇ ਸਹੀ ਲਿਖਿਆ ਹੈ ਕਿ ਬਹੁਤਿਆਂ ਨੂੰ ਦੁਖੀ ਜੀ ਬਾਰੇ ਪਤਾ ਹੀ ਨਹੀਂ। ਪਿਛਲੇ ਸਮੇਂ ਵਿੱਚ ਰਾਜਨੀਤਕ ਪਾਰਟੀਆਂ ਵਲੋਂ 'ਨਾਮਧਾਰੀਆਂ, ਗ਼ਦਰੀ ਬਾਬਿਆਂ' ਦੀਆਂ ਦੇਸ਼ ਲਈ ਦਿੱਤੀਆਂ ਕੁਰਬਾਨੀਆਂ ਨੂੰ ਇਤਿਹਾਸ ਵਿਚੋਂ ਮਿਟਾਉਣ ਦੇ ਯਤਨ ਕੀਤੇ ਗਏ। ਇਹ ਲੇਖ ਉਨ੍ਹਾਂ ਰਾਜਨੀਤਕ ਪਾਰਟੀਆਂ ਵਲੋਂ ਇਨ੍ਹਾਂ ਸ਼ਹੀਦਾਂ ਬਾਰੇ ਕੀਤੇ ਗ਼ਲਤ ਪ੍ਰਚਾਰ ਨੂੰ ਲੋਕਮਨਾਂ ਵਿਚੋਂ ਸਾਫ਼ ਕਰਨ ਦਾ ਵਧੀਆ ਯਤਨ ਹੈ। ਇਸ ਲੇਖ ਦੇ ਲੇਖਕ ਸਨੇਹੀ ਜੀ ਨੇ ਦੇਸ਼ ਲਈ ਕੁਰਬਾਨੀਆਂ ਕਰਨ ਵਾਲੇ ਸ਼ਹੀਦਾਂ ਪ੍ਰਤੀ ਇਕ ਨਿੱਕਾ ਜਿਹਾ ਕਰਜ਼ ਮੋੜਿਆ ਹੈ।

ਵਰਿਆਮ ਮੈਗਜ਼ੀਨ ਦੇ ਮੁਖ ਪੰਨੇ 'ਤੇ ਭਾਰਤ ਦੇ ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਜੀ ਦੀ ਫੋਟੋ ਛਾਪ ਕੇ ਤੁਸੀਂ ਉਨ੍ਹਾਂ ਦੇ ਪ੍ਰਧਾਨ ਮੰਤਰੀ ਬਣਨ 'ਤੇ ਖ਼ੁਸ਼ੀ ਦਾ ਇਜ਼ਹਾਰ ਤਾਂ ਕੀਤਾ ਹੈ ਪਰ ਤੁਸੀਂ ਸੰਪਾਦਕੀ ਵਿੱਚ ਡਾ. ਸਾਹਿਬ ਬਾਰੇ ਬਹੁਤੀ ਜਾਣਕਾਰੀ ਨਹੀਂ ਦਿੱਤੀ। ਚੰਗਾ ਹੁੰਦਾ ਜੇ ਡਾ. ਸਾਹਿਬ ਦੇ ਜੀਵਨ ਬਾਰੇ ਸੰਖੇਪ ਜਾਣਕਾਰੀ ਵੀ ਦਿੱਤੀ ਜਾਂਦੀ। ਡਾ. ਸਾਹਿਬ ਭਾਰਤ ਦੇ ਪਹਿਲੇ ਸਿੱਖ ਪ੍ਰਧਾਨ ਮੰਤਰੀ ਹਨ ਜਿਸ 'ਤੇ ਹਰ ਸਿੱਖ, ਪੰਜਾਬੀ, ਭਾਰਤੀ ਮਾਣ ਕਰਦਾ ਹੈ।

ਮੈਂ ਧੰਨਵਾਦੀ ਹਾਂ ਤੁਹਾਡੀ ਤੇ ਉਨ੍ਹਾਂ ਲੇਖਕਾਂ ਦੀ ਜੋ ਸਾਨੂੰ ਏਨੀ ਜਾਣਕਾਰੀ ਭਰਪੂਰ ਸਮਗਰੀ ਪੜ੍ਹਨ ਦਾ ਮੌਕਾ ਦਿੰਦੇ ਹਨ। ਇਸ ਅੰਕ ਵਿੱਚ ਸਮੁੱਚੀਆਂ ਰਚਨਾਵਾਂ ਜਾਣਕਾਰੀ ਭਰਪੂਰ ਹਨ। ਤੁਸੀਂ 'ਵਰਿਆਮ' ਨਿਰੰਤਰ, ਨਿਰਵਿਘਨ ਪਾਠਕਾਂ ਦੇ ਹੱਥਾਂ 'ਚ ਪਹੁੰਚਾ ਰਹੇ ਹੋ ਜਿਸ ਲਈ ਤੁਸੀਂ ਵਧਾਈ ਦੇ ਹੱਕਦਾਰ ਹੋ। ਸਤਿਗੁਰੂ ਜੀ ਕਿਰਪਾ ਕਰਨ ਕਿ 'ਵਰਿਆਮ' ਇਸੇ ਤਰ੍ਹਾਂ ਬਾਕਾਇਦਗੀ ਨਾਲ ਛਪਦਾ ਰਹੇ ਅਤੇ ਸਾਡੇ ਮਨਾਂ ਦੇ ਹਨੇਰੇ ਦੂਰ ਕਰਦਾ ਰਹੇ। ਮੈਂ ਦੁਆ ਕਰਦੀ ਹਾਂ ਕਿ ਵਰਿਆਮ ਮੈਗਜ਼ੀਨ ਦਿਨ ਦੁੱਗਣੀ ਤਰੱਕੀ ਕਰੇ। ਹਮੇਸ਼ਾ ਬੁਲੰਦੀਆਂ ਨੂੰ ਛੂਹੇ। ਇਹ ਕੇਵਲ ਨਾਮਧਾਰੀ ਸੰਗਤਾਂ ਦਾ ਹੀ ਨਹੀਂ ਸਗੋਂ ਸਮੂਹ ਪਾਠਕ ਵਰਗ ਦਾ ਚਹੇਤਾ ਮੈਗਜ਼ੀਨ ਬਣੇ।

*ਸੁਰਿੰਦਰ ਕੌਰ*
*ਪੰਜਾਬੀ ਸਾਹਿੱਤ ਅਕਾਡਮੀ,*
*ਪੰਜਾਬੀ ਭਵਨ, ਲੁਧਿਆਣਾ*

ਇਸ ਵਾਰ ਵਰਿਆਮ ਦੇ ਮੁੱਖ ਪੰਨੇ ਤੇ ਡਾ. ਮਨਮੋਹਨ ਸਿੰਘ ਦੀ ਇਕ ਭਾਵਪੂਰਤ ਤਸਵੀਰ ਛਾਪ ਕੇ ਪੂਰੀ ਸਿੱਖ ਕੌਮ ਵੱਲੋਂ ਇਕ ਦਾਨਸ਼ਵਰ ਸ਼ਖ਼ਸੀਅਤ ਦੇ ਪ੍ਰਧਾਨ ਮੰਤਰੀ ਬਣਨ 'ਤੇ ਜਿਸ ਅਕੀਦਤ ਅਤੇ ਸਤਿਕਾਰ ਦਾ ਤੁਸਾਂ ਇਜ਼ਹਾਰ ਕੀਤਾ ਹੈ ਉਹ ਬੇ-ਹੱਦ ਪ੍ਰਸੰਸਾ ਯੋਗ ਹੈ।

ਅਮਰ ਭਾਰਤੀ ਜੀ ਬਹੁਤ ਵਿਦਵਤਾ ਅਤੇ ਅਧਿਆਤਮਿਕਤਾ ਦੀ ਉੱਚੀ ਪਦਵੀ ਦੇ ਮਾਲਕ ਸਨ। ਦਾਸ ਨੇ ਵੀ ਇਕ ਤੋਂ ਵਧੇਰੇ ਵਾਰ ਉਨ੍ਹਾਂ ਦੇ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਕੀਤਾ ਹੈ। ਉਹਨਾਂ ਬਾਰੇ ਪੜ੍ਹ ਕੇ ਖ਼ੁਸ਼ੀ ਹੋਈ ਕਿ ਉਹਨਾਂ ਦੇ ਸਨੇਹੀ ਉਨ੍ਹਾਂ ਨੂੰ ਭੁੱਲੇ ਨਹੀਂ।

ਇਸ ਵਾਰ ਦੇ ਅੰਕ ਵਿੱਚ ਕੰਵਰ ਇਮਤਿਆਜ਼ ਦਾ ਹਮਦ ਮਾਸਟਰ ਅਮਰੀਕ ਸਿੰਘ ਦਾ ਬਾਰਾਂ ਮਾਹ, ਗੁਰਭਜਨ ਗਿਲ ਦਾ ਚੱਲ ਬੁੱਲ੍ਹਿਆ ਅਤੇ ਆਦਿਲ ਹੀ ਮਾਡਰਨ ਹੀਰ ਬਹੁਤ ਮਿਆਰੀ ਰਚਨਾਵਾਂ ਹਨ।

*—ਕਿਰਪਾਲ ਕਜ਼ਾਕ, ਪਟਿਆਲਾ*

....ਇਹ ਮਾਤਾ-ਪਿਤਾ ਹੀ ਹੁੰਦੇ ਹਨ ਜਿਨ੍ਹਾਂ ਦੀ ਹੋਂਦ ਵਿਅਕਤੀ ਨੂੰ ਆਪਣੀ ਹੁਣ ਵਾਲੀ ਪੱਕੀ ਉਮਰ ਵਿੱਚ ਵੀ ਉਮਰ ਦਾ ਅਹਿਸਾਸ ਨਹੀਂ ਹੋਣ ਦਿੰਦੀ। ਪਰ ਤੁਸੀਂ 'ਭਾਣੇ' ਦੀ ਸ਼ਕਤੀ ਨੂੰ ਸਮਝਣ ਵਾਲੇ ਪੁਰਸ਼ ਹੋ ਅਤੇ ਇਸ ਕਰਕੇ ਭਾਣਾ ਮੰਨਣ ਦੀ ਸਿਆਣਪ ਨੂੰ ਵੀ।

ਅਮਰ ਭਾਰਤੀ ਵੀ ਚਲੇ ਗਏ। ਬਹੁਤ ਸਨੇਹੀ ਸਨ, ਨਿਰਛਲ ਸਨ, ਵਿਦਵਾਨ ਤਾਂ ਸਨ ਹੀ। ਉਹਨਾਂ ਦਾ ਜਾਣਾ ਵੀ ਮਨ ਵਿੱਚ ਇਕ ਸੁੰਨ ਜਿਹੀ ਪੈਦਾ ਕਰ ਗਿਆ।

'ਮੌਤ' ਸ਼ਬਦ ਕਦੀ ਵੀ ਚੰਗਾ ਨਹੀਂ ਲਗਦਾ ਹੁੰਦਾ। ਪਰ ਹੁਣ ਤਾਂ ਕਿਸੇ ਦਾ, ਖਾਸ ਕਰਕੇ ਕਿਸੇ ਆਪਣੇ ਦਾ ਜਾਂ ਆਪਣਿਆਂ ਦੇ ਆਪਣੇ ਦਾ ਚਲਾਣਾ ਸੁਣ ਕੇ ਬਹੁਤ ਦੁੱਖ ਹੁੰਦਾ ਹੈ।

*—ਗੁਰਬਚਨ ਸਿੰਘ ਭੁੱਲਰ*
*ਦਿੱਲੀ-੧੧੦੦੮੮*

ਡਾ. ਅਮਰ ਭਾਰਤੀ ਜੀ ਇਕ ਬੜੇ ਹੀ ਸੁਲਝੇ ਹੋਏ ਉੱਚੇ ਵਿਦਵਾਨ ਅਤੇ ਮਹਾਨ ਵਿਅਕਤੀ ਸਨ। ਉਹ ਨਾਮਧਾਰੀ ਪੰਥ ਦੀ ਵਡਮੁੱਲੀ ਅਮਾਨਤ ਤੇ ਸ਼ਾਨ ਸੀ ਜੋ ਸਾਡੇ ਕੋਲੋਂ ੧੪ ਅਪਰੈਲ ੨੦੦੪ ਨੂੰ ਵਿਛੜ ਕੇ ਗੁਰੂ ਚਰਨਾਂ ਵਿਚ ਜਾ ਬਿਰਾਜੇ ਹਨ। ਡਾ. ਅਮਰ ਭਾਰਤੀ ਜੀ ਨਾਲ ਮੇਰੀ ਕੋਈ ਜਾਣ ਪਹਿਚਾਣ ਨਹੀਂ ਸੀ। ਜਦੋਂ ਮੈਂ ਕਿਤੇ ਭੈਣੀ ਸਾਹਿਬ ਜਾਂਦਾ ਸੀ ਤਾਂ ਮੈਂ ਸਿੱਧਾ ਪੰਡਿਤ ਗੋਪਾਲ ਸਿੰਘ ਜੀ ਕੋਲ ਜਾਂਦਾ। ਉਹਨਾਂ ਪਾਸੋਂ ਨਾਮਧਾਰੀ ਪੰਥ ਦੇ ਲੇਖਕਾਂ ਬਾਰੇ ਪੁੱਛਦਾ ਰਹਿੰਦਾ ਅਤੇ ਉਹਨਾਂ ਨਾਲ ਆਪਣੇ ਵਿਚਾਰ ਸਾਂਝੇ ਕਰਦਾ। ਉਹ ਮੈਨੂੰ ਭੈਣੀ ਸਾਹਿਬ ਵਿਚ ਹਰ ਪ੍ਰਕਾਰ ਦੀ ਜਾਣਕਾਰੀ ਬਾਰੇ ਦੱਸਦੇ। ਜਾਂ ਮੈਂ ਆਪਣੇ ਪਰਿਵਾਰ ਸਾਧੂ ਸਿੰਘ ਕਿਸਾਨ ਜੀ ਪਾਸੋਂ ਨਾਮਧਾਰੀ ਪੰਥ ਬਾਰੇ ਜਾਣਕਾਰੀ ਹਾਸਿਲ ਕਰਦਾ ਰਹਿੰਦਾ। ਮੈਂ ਭਾਰਤੀ ਜੀ ਦਾ ਪੰਜਾਬੀ ਸਾਹਿਤ ਦੇ ਖੇਤਰ ਵਿਚ ਥੋੜ੍ਹਾ ਬਹੁਤਾ ਨਾ ਜਾਣਦਾ ਸੀ। ਡਾ. ਅਮਰ ਭਾਰਤੀ ਜੀ ਬਾਰੇ ਜ਼ਿਆਦਾ ਮੈਨੂੰ ਜਾਣਕਾਰੀ ਵਰਿਆਮ ਮਾਸਿਕ ਮੈਗਜ਼ੀਨਾਂ ਰਾਹੀਂ ਪੜ੍ਹਕੇ ਉਹਨਾਂ ਦੀ ਜੀਵਨ ਸ਼ੈਲੀ ਬਾਰੇ ਪੜ੍ਹਕੇ ਪਤਾ ਲਗਦਾ ਹੈ ਕਿ ਉਹ ਇਕ ਮਹੱਤਵਪੂਰਨ ਇਨਸਾਨ ਸਨ। ਉਹ ਗਿਆਨ ਦੇ ਸਮੁੰਦਰ ਸਨ। ਸਾਹਿਤ ਦੇ ਖੇਤਰ ਵਿਚ ਉਹ ਬਹੁਪੱਖੀ ਸ਼ਖਸੀਅਤ ਦੇ ਮਾਲਕ ਸੀ। ਜਿਨਾਂ ਨੇ ਪੰਜਾਬੀ ਸਾਹਿਤ ਨੂੰ ਕਾਫੀ ਪੁਸਤਕਾਂ ਦਿੱਤੀਆਂ ਹਨ। ਉਹ ਸਾਹਿਤ ਦੇ ਬਹੁਤ ਹੀ ਜ਼ਿਆਦਾ ਰਸੀਏ ਸੀ। ਉਹਨਾਂ ਦੁਆਰਾ ਰਚਿਆ ਸਾਹਿਤ ਅਤੇ ਸਭਿਆਚਾਰਕ ਦੇ ਖੇਤਰ ਵਿਚਲੇ ਪਾਏ ਯੋਗਦਾਨ ਨੂੰ ਉਮਰਾਂ ਭਰ ਤੱਕ ਨਹੀਂ ਭੁਲਿਆ ਜਾ ਸਕਦਾ। ਡਾ.ਅਮਰ ਭਾਰਤੀ ਜੀ ਦੀ ਤਸਵੀਰ ਵੇਖਕੇ ਹੀ ਜਾਪਦਾ ਹੈ ਕਿ ਉਹ ਇਕ ਵਧੀਆ ਇਨਸਾਨ ਮਿਲਾਪੜੇ ਅਤੇ ਗੁਣਾਂ ਦੇ ਗੁਣੀਆਂ ਦੀ ਕਦਰ ਕਰਨ ਵਾਲੇ ਹਰ ਇਕ ਨਾਲ ਪਿਆਰ ਕਰਨ ਵਾਲੇ ਮਹਾਨ ਵਿਅਕਤੀ ਹੋਣਗੇ। ਭਾਰਤੀ ਜਿਹਾ ਮਹਾਨ ਵਿਅਕਤੀ ਸਾਹਿਤ ਦੇ ਖੇਤਰ ਵਿਚ ਵਿਰਲਾ ਹੀ ਮਿਲਦਾ ਹੈ। ਹੈਰਾਨਗੀ ਦੀ ਗੱਲ ਹੈ ਕਿ ਅਮਰ ਭਾਰਤੀ ਜੀ ਨੇ ਪੰਜਾਬੀ ਭਾਸ਼ਾ ਦੇ ਇਲਾਵਾ ਬੰਗਾਲੀ ਭਾਸ਼ਾ ਨਾਲ.ਸਾਂਝ ਪਾਈ। ਸ. ਜਗਦੀਸ਼ ਸਿੰਘ ਵਰਿਆਮ ਨੇ ਪੰਜਾਬੀ ਸਾਹਿਤ ਵਿਚ ਨਾਮਧਾਰੀ ਪੰਥ ਨੂੰ ਆਪਣੇ ਵਰਿਆਮ ਮੈਗਜ਼ੀਨ ਰਾਹੀਂ ਲੋਕਾਂ ਤਕ ਪਹੁੰਚਾਇਆਂ ਹੈ। ਬੜੀ ਵੱਡੀ ਦੇਣ ਦਿੱਤੀ ਹੈ ਅਤੇਂ ਅਮਰ ਭਾਰਤੀ ਜੀ ਦੇ ਵਿਛੋੜੇ ਨੂੰ ਦੂਰ ਦੁਰਾਡੇ ਬੈਠੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਕ੍ਰਿਪਾ ਰਾਹੀਂ ਉਹਨਾਂ ਦੇ ਸੇਵਕਾਂ ਤਕ ਵਰਿਆਮ ਮੈਗਜ਼ੀਨ ਰਾਹੀਂ ਭਾਰਤੀ ਜੀ ਦੇ ਪਏ ਵਿਛੋੜੇ ਬਾਰੇ ਪੂਰੇ ਸਾਹਿਤ ਨੂੰ ਪਤਾ ਲੱਗ ਗਿਆ ਹੋਵੇਗਾ। ਏਨੀ ਹਿੰਮਤ ਹੈ ਇਸ ਮੈਗਜੀਨ ਵਿਚ।

----

ਯਾਦਾਂ ਜੋ ਨਹੀਂ ਭੁਲਦੀਆਂ-(ਮਹੰਤ ਜੀ) ਦੇ ਤੁਰ ਜਾਣ ਤੇ ਨਿੰਦਰ ਘੁਗਿਆਣਵੀ ਦਾ ਲੇਖ ਪੜ੍ਹਿਆ, ਕਿ ਨਿੰਦਰ ਜੀ ਦਾ ਮਹੰਤ ਜੀ ਨਾਲ ਕਿੰਨਾ ਮੋਹ ਤੇ ਪਿਆਰ ਸੀ। ਜਦੋਂ ਨਿੰਦਰ ਜੀ ਪਟਿਆਲੇ ਭਾਸ਼ਾ ਵਿਭਾਗ ਵਿਚ ਨੌਕਰੀ ਲਈ ਹਾਜ਼ਿਰ ਹੋਏ। ਉਹਨਾਂ ਦਿਨਾਂ ਵਿਚ ਮਹੰਤ ਜੀ ਆਪਣੇ ਪਿੰਡ ਆਏ ਹੋਏ ਸਨ। ਨਿੰਦਰ ਜੀ ਦੀ ਮਹੰਤ ਜੀ ਨਾਲ ਕਾਫੀ ਨੇੜਤਾ ਤੇ ਪਿਆਰ ਸੀ। ਬਹੁਤ ਹੀ ਵਧੀਆ ਢੰਗ ਨਾਲ ਨਿੰਦਰ ਜੀ ਨੇ ਮਹੰਤ ਜੀ ਨੇ ਵਿਛੋੜੇ ਤੇ ਆਪਣੇ ਨਾਲ ਬੀਤੇ ਪਲਾਂ ਦੀ ਸਾਰੀ ਯਾਦ ਦਾ ਲੇਖ, "ਯਾਦਾਂ ਜੋ ਨਹੀਂ ਭੁਲਦੀਆਂ" ਬੜੇ ਸੁਚੱਜੇ ਢੰਗ ਲਿਖਕੇ ਦਰਸਾ ਦਿੱਤਾ ਹੈ।

ਨਿੰਦਰ ਵੀਰ ਇਕ ਵਾਰੀ ਸਾਡੇ ਪਿੰਡ ਰਮਦਾਸ (ਅੰਮ੍ਰਿਤਸਰ) ਨਾਲ ਸਾਡੇ ਘਰ ਮੇਰੇ ਚਾਚਾ ਸ਼ਾਮ ਸਿੰਘ ਜੀ ਰੰਧਾਵਾ ਨਾਲ ਘਰ ਆਇਆ। ਨਿੰਦਰ ਤੇ ਚਾਚਾ ਜੀ ਕਿਸੇ ਸਮਾਗਮ ਤੇ ਇਕੱਠੇ ਹੋਏ ਸੀ। ਚਾਚਾ ਜੀ ਦਾ ਵੀ ਸੁਭਾਅ ਵੀ ਬੜਾ ਮਿਲਾਪੜਾ ਜਿਹਾ ਅਤੇ ਖੁਸ਼ ਰਹਿਣ ਵਾਲਾ ਹੈ। ਉਵੇਂ ਦਾ ਹੀ ਨਿੰਦਰ ਘੁਗਿਆਣਵੀ ਦਾ ਸੁਭਾਅ ਮਿਲਾਪੜਾ ਜਿਹਾ, ਕੋਮਲ ਜਿਹਾ, ਮਿੱਠਾ ਜਿਹਾ, ਨਿੱਘਾ ਤੇ ਸ਼ਾਂਤ ਜਿਹਾ ਅਤੇ ਪਿਆਰਾ ਜਿਹਾ ਹੈ। ਚਾਚਾ ਜੀ ਤੇ ਨਿੰਦਰ ਨਾਲ ਦੋਸਤੀ ਦੋਹਾਂ ਕਵੀਆਂ ਦੇ ਸੁਭਾਅ ਇਕ ਦੂਜੇ ਪ੍ਰਤੀ ਖਿੱਚੇ ਗਏ। ਮੈਂ

ਨਿੰਦਰ ਘੁਗਿਆਣਵੀ ਨੂੰ ਪਹਿਲੀ ਵਾਰੀ ਮਿਲਿਆ। ਚਾਚਾ ਜੀ ਨੇ ਸਾਨੂੰ ਸਾਰੇ ਪਰਿਵਾਰ ਨੂੰ ਉਸ ਨਾਲ ਮਿਲਾਇਆ ਅਤੇ ਉਸਦੀ ਜ਼ਿੰਦਗੀ ਬਾਰੇ ਜਾਣੂ ਕਰਵਾਇਆ। ਅਸੀਂ ਸਾਰੇ ਉਸ ਨੂੰ ਮਿਲ ਕੇ ਬਹੁਤ ਖੁਸ਼ ਹੋਏ। ਅਸਮਾਨੀ ਜਿਹੇ ਰੰਗ ਦਾ ਕਾਲਰ ਤੋਂ ਬਗੈਰ ਉਸਨੇ ਕੁੜਤਾ ਪਜਾਮਾ ਪਾਇਆ ਹੋਇਆ ਸੀ। ਮੋਢੇ ਉੱਤੇ ਪੇਂਡੂਆਂ ਵਾਂਗ ਥੈਲਾ ਪਾਇਆ, ਸਧਾਰਨ ਜਿਹਾ ਇਨਸਾਨ, ਛੋਟੀ ਉਮਰ, ਹੱਥ ਵਿਚ ਤੂੰਬੀ ਫੜੀ ਵੇਖਕੇ ਅਸੀਂ ਹੈਰਾਨ ਜਿਹੇ ਹੋਏ ਇਕ ਵਾਰੀ ਉਸ ਨੂੰ ਇਸ ਤਰ੍ਹਾਂ ਦੇ ਪਹਿਰਾਵੇ ਵਿਚ ਵੇਖਦੇ ਜਦੋਂ ਸਾਰੇ ਅਸੀਂ ਉਸ ਦੇ ਸੁਭਾਅ ਅਤੇ ਗੁਣਾਂ ਬਾਰੇ ਸੁਣਿਆ ਤਾਂ ਸਾਰੇ ਜਾਣੇ ਅਸੀਂ ਦੰਗ ਰਹਿ ਗਏ। ਚਾਚਾ ਜੀ ਸਾਨੂੰ ਸਾਰਿਆਂ ਨੂੰ ਕਹਿਣ ਲੱਗੇ ਕਿ ਬੇਟਾ ਇਹ ਹੈ ਨਿੰਦਰ ਘੁਗਿਆਣਵੀ, ਯਮਲਾ ਜੱਟ ਜੀ ਦਾ ਸ਼ਗਿਰਦ, ਪੰਜਾਬੀ ਮਾਂ ਬੋਲੀ ਦਾ ਪੁੱਤਰ, ਤੂੰਬੀ ਦਾ ਧਨੀ ਅਤੇ ਘੁਗਿਆਣੇ ਪਿੰਡ ਦਾ ਮਾਣ। ਏਨੀਆਂ ਗੱਲਾਂ ਬਾਤਾਂ ਅਜੇ ਕਰ ਹੀ ਰਹੇ ਸੀ ਕਿ ਚਾਚੀ ਜੀ (ਪਰਮਜੀਤ ਕੌਰ) ਚਾਹ ਲੈ ਕੇ ਆ ਗਏ। ਸਾਡਾ ਸਾਰਿਆਂ ਦਾ ਦਿਲ ਨਿੰਦਰ ਦੇ ਹੱਥ ਵਿਚ ਤੂੰਬੀ ਫੜੀ ਵੇਖਕੇ ਉਸਦੀ ਤੂੰਬੀ ਨਾਲ ਗਾਣੇ ਸੁਣਨ ਨੂੰ ਕਰ ਹੀ ਰਿਹਾ ਸੀ। ਚਾਚਾ ਜੀ ਚਾਹ ਦਾ ਖਾਲੀ ਕੱਪ ਥੱਲੇ ਧਰਦੇ ਹੋਏ ਨਿੰਦਰ ਨੂੰ ਕਹਿਣ ਲੱਗੇ, "ਚੱਲ ਨਿੰਦਰ ਸਿਆ, ਸੁਣਾ ਫਿਰ ਆਪਣੀ ਤੂੰਬੀ ਨਾਲ ਯਮਲਾ ਜੀ ਦੀ ਅਵਾਜ ਵਿਚ ਕੋਈ ਗੀਤ"। ਨਿੰਦਰ ਨੇ ਚਾਹ ਪੀ ਕੇ ਸਾਡੀ ਸਾਰਿਆਂ ਦੀ ਫਰਮਾਇਸ਼ ਨੂੰ ਆਪਣੀ ਸੁਰੀਲੀ ਅਵਾਜ ਵਿਚ ਤੂੰਬੀ ਨਾਲ ਗਾਉਣ ਲਗੇ ਤਾਂ ਹੂ-ਬਹੂ ਯਮਲੇ ਜੱਟ ਦੀ ਅਵਾਜ਼ ਵਾਂਗ ਲੱਗ ਰਿਹਾ ਸੀ। ਉਸਨੂੰ ਸੁਣਕੇ ਇੰਜ ਮਹਿਸੂਸ ਹੋਣ ਲੱਗਾ ਕਿ ਜਿਵੇਂ ਯਮਲਾ ਜੀ ਖੁਦ ਗਾ ਰਹੇ ਹੋਣ। ਫਿਰ ਚਾਚੀ ਜੀ ਨੇ ਰੋਟੀ ਲਾ ਦਿੱਤੀ, ਸਾਰੇ ਜਾਣੇ ਅਸੀਂ ਇਕੱਠੇ ਰੋਟੀ ਖਾਣ ਲੱਗੇ। ਚਾਚਾ ਜੀ ਰੋਟੀ ਖਾਂਦਿਆਂ ਨਿੰਦਰ ਵੀਰ ਨਾਲ ਗੱਲਾਂ ਕਰੀ ਜਾ ਰਹੇ ਸਨ, ਨਾਲੇ ਉਸ ਨੂੰ ਕਹਿ ਰਹੇ ਸਨ। "ਵਾਹ ਪਈ ਵਾਹ, ਨਿੰਦਰ ਸਿਆਂ ਕਮਾਲ ਕਰ ਦਿੱਤੀ। ਕਿੰਨੀ ਜ਼ਿੰਦਾਦਿਲੀ ਦੀਆਂ ਗੱਲਾਂ ਨੇ ਯਮਲਾ ਜੀ ਦੇ ਗੀਤਾਂ ਵਿਚੋਂ ਮਹਿਸੂਸ ਹੁੰਦੀਆਂ।" ਰੋਟੀ ਖਾ ਕੇ ਚਾਚਾ ਜੀ ਤੇ ਨਿੰਦਰ ਵੀਰ ਜੀ ਬਾਹਰ ਵਿਹੜੇ ਵਿਚ ਟਹਿਲਣ ਲੱਗੇ। ਅਸੀਂ ਸਾਰੇ ਬਿਸਤਰੇ ਮੰਜੀਆਂ ਤੇ ਵਿਛਾਉਣ ਲੱਗ ਪਏ। ਫਿਰ ਨਿੰਦਰ ਵੀਰ ਅਤੇ ਚਾਚਾ ਜੀ ਘੁੰਮਦੇ-ਘੁੰਮਦੇ ਅੰਦਰ ਆਣ ਕੇ ਬੈਡ 'ਤੇ ਢੋਹ ਲਾ ਕੇ ਬੈਠ ਗਏ। ਅਸੀਂ ਸਾਰੇ ਫਿਰ ਬੈਡ ਦੇ ਲਾਗੇ ਪਈਆਂ ਕੁਰਸੀਆਂ 'ਤੇ ਬੈਠ ਗਏ। ਸਾਰੀ ਰਾਤ ਸਾਹਿਤਿਕ ਮਾਹੌਲ ਤੇ ਸੰਗੀਤ ਸਾਡੇ ਘਰ ਗੂੰਜਦਾ ਰਿਹਾ। ਫਿਰ ਚਾਚੀ ਜੀ ਦੁੱਧ ਲੈ ਕੇ ਆ ਗਏ। ਦੁੱਧ ਪੀ ਕੇ ਸਾਰੇ ਜਾਣੇ ਆਪੋ-ਆਪਣੇ ਬਿਸਤਰਿਆਂ 'ਤੇ ਲੇਟਣ ਲਈ ਉੱਠਣ ਹੀ ਲੱਗੇ ਸੀ ਤੇ ਨਿੰਦਰ ਵੀਰ ਜੀ ਕਹਿਣ ਲੱਗੇ, "ਚਾਚਾ ਜੀ ਮੈਨੂੰ ਸਵੇਰੇ ਸੁਵੱਖਤੇ ਪਹਿਲੀ ਬੱਸੇ ਭੇਜ ਦੇਣਾ। ਕਿਉਂਕਿ ਮੈਂ ਤੁਹਾਨੂੰ ਪ੍ਰੋਗਰਾਮ ਵੇਲੇ ਦੱਸਿਆ ਕਿ ਅਗਲੇ ਦਿਨ ਮੇਰੇ ਭਰਾ ਦੀ ਬਰਾਤ ਜਾਣੀ ਹੈ। ਮੇਰੇ ਘਰ ਦੇ ਉਡੀਕਦੇ ਹੋਣਗੇ ਫਿਕਰ ਵਿਚ ਹੋਣਗੇ। ਮੇਰੇ ਘਰ ਦੇ ਵਿਆਹ ਦੀ ਤਿਆਰੀਆਂ ਵਿਚ ਰੁਝੇ ਹੋਣਗੇ। ਤੇ ਮੈਂ ਪ੍ਰੋਗਰਾਮਾਂ ਤੇ ਘੁੰਮਦਾ ਫਿਰਦਾ ਹਾਂ।" ਏਨੀ ਗੱਲ ਸੁਣ ਕੇ ਅਸੀਂ ਸਾਰੇ ਖਿੜ-ਖਿੜਾ ਕੇ ਉੱਚੀ ਉੱਚੀ ਹੱਸਣ ਲੱਗ ਪਏ। ਨਿੰਦਰ ਵੀ ਸਾਡੇ ਨਾਲ ਹੱਸ ਰਿਹਾ ਸੀ ਮੈਂ ਚਾਚਾ ਜੀ ਨੂੰ ਕਿਹਾ, "ਚਾਚਾ ਜੀ ਨਿੰਦਰ ਭਾਜੀ ਝੂਠ ਬੋਲਦੇ ਹਨ। ਭਲਾ ਦੱਸੋ ਜਿਸ ਆਦਮੀ ਦੇ ਭਰਾ ਦੀ ਅਗਲੇ ਦਿਨ ਜੰਞ ਚੜ੍ਹਨੀ ਹੋਵੇ ਤਾਂ ਉਹ ਬਾਹਰ ਇਸ ਤਰ੍ਹਾਂ ਘੁੰਮ ਸਕਦਾ ਹੈ? ਚਾਚਾ ਜੀ ਕਹਿਣ ਲੱਗੇ, "ਹਾਂ ਬੇਟਾ ਸਵੇਰੇ ਤੋਂ ਅਗਲੇ ਦਿਨ ਇਸ ਦੇ ਭਰਾ ਦੀ ਬਰਾਤ ਹੈ। ਇਹ ਇਨਸਾਨ ਇਸ ਤਰ੍ਹਾਂ ਦਾ ਹੈ ਕਿ ਆਪਣੀ ਪੰਜਾਬੀ ਮਾਂ ਬੋਲੀ ਲਈ ਹਮੇਸ਼ਾ ਤਤਪਰ ਰਹਿੰਦਾ ਏ। ਕੋਈ ਸੁਨੇਹਾ ਆ ਜਾਵੇ ਕਿਸੇ ਕਵੀ ਦਰਬਾਰ ਜਾਂ ਸੱਭਿਆਚਾਰਕ ਮੇਲੇ ਤੋਂ ਇਹ ਸਾਰੇ ਕੰਮ ਛੱਡਕੇ ਪਹਿਲਾਂ ਜਾਂਦਾ ਏ। ਅੱਜ ਵੇਖ ਲਉ ਤੁਹਾਡੇ ਸਾਹਮਣੇ ਹੀ ਹੈ। ਮੈਂ ਇਸ ਨਾਲ ਬੇਟਾ ਵਾਅਦਾ ਕੀਤਾ ਸੀ ਕੀ ਤੈਨੂੰ ਮੈਂ ਆਪਣੇ ਪਿੰਡੋਂ (ਰਮਦਾਸੋਂ) ਪਹਿਲੀ ਬੱਸੇ ਚੰਡੀਗੜ੍ਹ ਵਾਲੀ ਭੇਜ ਦਿਆਂਗਾ।" ਪਰ ਇਕਦੂਜੇ ਦੇ ਮੋਹ ਵਿਚ ਏਨੇ ਘੁਲ ਗਏ ਕਿ ਇਸ ਨੂੰ ਵਿਆਹ ਦਾ ਚੇਤਾ ਹੀ ਭੁਲ ਗਿਆ।

*—ਜਸਵਿੰਦਰਜੀਤ ਬਾਜਵਾ*
*ਰਮਦਾਸ ਲਾਈਰਕ B.A.P.R.*
*੪੨ ਫਰੈਂਡਜ਼ ਕਲੋਨੀ ਅਰਬਨ ਅਸਟੇਟ*
*ਫੇਸ-੨ ਜਲੰਧਰ ਸ਼ਹਿਰ*

ਜਿਹੜੇ ਮਾਂ ਬਾਪ ਆਪਣੇ ਬੱਚਿਆਂ ਨੂੰ ਸਿੱਖਿਆ ਦਵਾਉਣ ਦੀ ਬਜਾਏ ਧਨ ਜਾਂ ਜਾਇਦਾਦ ਦੇਣ ਦੀ ਕੋਸ਼ਿਸ਼ ਵਿਚ ਲੱਗੇ ਰਹਿੰਦੇ ਹਨ ਉਹ ਅਸਲ ਵਿਚ ਆਪਣੇ ਬੱਚਿਆਂ ਦੇ ਵੈਰੀ ਹਨ ਕਿਉਂਕਿ ਬਿਨਾਂ ਵਿਦਿਆ ਉਨ੍ਹਾਂ ਦੀ ਔਲਾਦ ਦਾ ਸਨਮਾਨ ਸਮਾਜ ਵਿਚ ਨਹੀਂ ਹੁੰਦਾ ਅਤੇ ਔਲਾਦ ਦੀ ਦਸ਼ਾ ਹੰਸਾਂ ਵਿਚ ਬੈਠਣ ਵਾਲੇ ਬਗਲੇ ਦੀ ਤਰ੍ਹਾਂ ਹੁੰਦੀ ਹੈ।

*—ਚਾਣਕਯ*



ਭਾਰਤ ਦੇ ਆਜ਼ਾਦੀ ਸੰਗਰਾਮ ਵਿੱਚ ਨਾਮਧਾਰੀ ਲਹਿਰ ਦਾ ਯੋਗਦਾਨ ਵਿਸ਼ੇ ਤੇ 'ਨਾਮਧਾਰੀ ਗੁਰੂ ਰਾਮ ਸਿੰਘ ਚੇਅਰ' ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਵਿੱਚ ੨੮-੨੯ ਜੂਨ ਨੂੰ ਰਾਸ਼ਟਰੀ ਸੈਮੀਨਾਰ ਕਰਵਾਇਆ ਗਿਆ। ਉਦਘਾਟਨ ਸਮੇਂ ਪ੍ਰਧਾਨਗੀ ਮੰਡਲ ਵਿੱਚ ਪੁਸਤਕ 'ਨਾਮਧਾਰੀ ਲਹਿਰ' ਰੀਲੀਜ਼ ਕਰਦੇ ਹੋਏ ਖੱਬਿਓਂ-ਸ. ਜੋ ਰੂਪ ਸਿੰਘ ਡੀਨ ਅਕੈਡਮਿਕ ਅਫੇਅਰਜ਼, ਪ੍ਰਿ. ਕਿਰਪਾਲ ਸਿੰਘ ਕਸੇਲ, ਡਾ. ਜੁਗਿੰਦਰ ਸਿੰਘ ਪੁਆਰ, ਸ. ਹ.ਸ. ਹੰਸਪਾਲ ਪ੍ਰਧਾਨ ਪੰਜਾਬ ਪ੍ਰਦੇਸ਼ ਕਾਂਗਰਸ, ਡਾ. ਐਸ.ਪੀ. ਸਿੰਘ ਵਾਈਸ ਚਾਂਸਲਰ, ਡਾ. ਹਰਮਿੰਦਰ ਸਿੰਘ ਮੁਖੀ ਨਾਮਧਾਰੀ ਗੁਰੂ ਰਾਮ ਸਿੰਘ ਚੇਅਰ ਅਤੇ ਸ. ਜਸਵਿੰਦਰ ਸਿੰਘ (ਦੋਵੇਂ ਸੰਪਾਦਕ ਪੁਸਤਕ)।




ਦੂਸਰੇ ਦਿਨ ਦੀ ਗੋਸ਼ਟੀ ਦਾ ਪ੍ਰਧਾਨਗੀ ਮੰਡਲ। ਸੰਤ ਦਲੀਪ ਸਿੰਘ ਨਾਮਧਾਰੀ, ਡਾ. ਜੋਧ ਸਿੰਘ, ਪ੍ਰਿ. ਕਿਰਪਾਲ ਸਿੰਘ ਕਸੇਲ, ਡਾ. ਜਸਬੀਰ ਸਿੰਘ ਸਾਬਰ ਅਤੇ ਕਾ. ਸੁਵਰਨ ਸਿੰਘ ਵਿਰਕ।

Registered No. PB (0016) 2003 MONTHLY WARIAM Ladowali Road, Jalandhar-144 001
Regd. RNI No. 26453/75 July 2004



**ਮਾਤਾ ਗੁਰਚਰਨ ਕੌਰ ਜੰਮੂ**

ਸੰਤ ਕਰਤਾਰ ਸਿੰਘ (ਫਰੀ ਇੰਡੀਆ ਗੰਨ ਫੈਕਟਰੀ) ਪ੍ਰਧਾਨ ਨਾਮਧਾਰੀ ਸੰਗਤ ਜੰਮੂ ਜੀ ਦੇ ਘਰੋਂ ਮਾਤਾ ਗੁਰਚਰਨ ਕੌਰ ਮਿਤੀ ੨੨ ਮਈ ੨੦੦੪ ਨੂੰ ਸੰਸਾਰ ਯਾਤਰਾ ਸੰਪੂਰਣ ਕਰ ਗਏ। ਉਹਨਾਂ ਨਮਿਤ ਮੇਲਾ ੩੦ ਮਈ ੨੦੦੪ ਨੂੰ ਹੋਇਆ।

---

ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ, ਕੀਤਾ।
ਫੋਨ : 2222543, ਨਿਵਾਸ : 2456289